


ਪ੍ਰਕਾਸ਼ਨ ਨੰ:
116

# ਅਣਖੀਲਾ ਪੰਥ

## ਚੋਣਵੀਆਂ ਕਵਿਤਾਵਾਂ

ਮੈਨੂੰ ਲੋੜ ਨਹੀਂ
ਲੱਖਾਂ ਬਟੇਰਿਆਂ ਦੀ,
ਮੈਨੂੰ ਲੋੜ ਹੈ,
ਇਕੋ ਸ਼ੇਰ ਦੀ ਅੱਜ।
ਮੈਨੂੰ ਲੋੜ ਹੈ,
ਅੱਣਖ ਦਾ ਇਕ ਸ਼ੋਅਲਾ,
ਮੈਨੂੰ ਲੋੜ ਨਹੀਂ
ਰਾਖ ਦੇ ਢੇਰ ਦੀ ਅੱਜ।

ਪ੍ਰਕਾਸ਼ਕ
ਸਿੱਖ ਮਿਸ਼ਨਰੀ ਕਾਲਜ (ਰਜਿ:)
ਲੁਧਿਆਣਾ
20 ਰੁਪਏ

ਪ੍ਰਕਾਸ਼ਨ ਨੰ:
116

# ਅਣਖੀਲਾ ਪੰਥ

## (ਚੋਣਵੀਆਂ ਕਵਿਤਾਵਾਂ)




(ਸਿੱਖ ਕੌਮ ਦੇ ਮਹਾਨ ਸ਼ਹੀਦਾਂ ਨੂੰ ਸਮਰਪਿਤ)

ਪ੍ਰਕਾਸ਼ਕ

## ਸਿੱਖ ਮਿਸ਼ਨਰੀ ਕਾਲਜ (ਰਜਿ:)

ਲੁਧਿਆਣਾ

# ਤਤਕਰਾ


| ਨੰ: | ਕਵਿਤਾ | ਲੇਖਕ | ਪੰਨਾ |
|---|---|---|---|
| 1 | ਸਿੱਖ ਨੂੰ | ਸ: ਗੁਰਦਿਤ ਸਿੰਘ ਕੁੰਦਨ | 5 |
| 2, | ਖਾਲਸਾ | ਸ: ਨਿਸ਼ਾਨ ਸਿੰਘ ਐਮ.ਏ. | 8 |
| 3, | ਪੰਥਕ ਏਕਤਾ ਦੀ ਅਪੀਲ | ਸ: ਸੰਤਾ ਸਿੰਘ ਆਜਿਜ਼ | 10 |
| 4. | ਐ ਖ਼ਾਲਸਾ ਪੰਥ | ਸ: ਹਰਨਾਮ ਸਿੰਘ | 11 |
| 5. | ਸਿੱਖ ਨੌਜਵਾਨ ਨੂੰ | ਸ: ਸੁਬੇਗ ਸਿੰਘ ਸੱਧਰ | 12 |
| 6. | ਸਰਹੰਦ ਦਾ ਬੁਰਜ | ਸ: ਪ੍ਰੀਤਮ ਸਿੰਘ ਕਾਸਿਦ | 13 |
| 7. | ਗੁਰਸਿਖ ਕੈਸਾ ਚਾਹੀਏ | ਸ: ਰਣਜੀਤ ਸਿੰਘ | 17 |
| 8. | ਸਿੱਖ ਇਕ ਅਨੋਖਾ ਪਾਂਧੀ | ਸ: ਗੁਰਦਿਤ ਸਿੰਘ ਕੁੰਦਨ | 18 |
| 9. | ਸਿੱਖੀ | ਸ: ਹਰਨਾਮ ਸਿੰਘ ਜੋਸ਼ੀਲਾ | 19 |
| 10. | ਛੋੜ ਸਕਾਂ ਮੈਂ ਤੇਰੇ ਉਪਕਾਰ ਦੀ ਗੱਲ | ਸ: ਪ੍ਰੀਤਮ ਸਿੰਘ ਕਾਸਿਦ | 21 |
| 11. | ਤੈਨੂੰ ਪੰਥ ਦਾ ਵਾਲੀ ਵੰਗਾਰਦਾ ਏ | ਸ: ਪਿਆਰਾ ਸਿੰਘ ਨਿਰਛਲ | 22 |
| 12. | ਸੁਆਲ ਜਵਾਬ ਨਾਦਰ ਸ਼ਾਹ ਤੇ ਜ਼ਕਰੀਆ ਖਾਨ | ਸ: ਗੁਰਚਰਨ ਸਿੰਘ 'ਚਰਨ' | 25 |
| 13. | ਗੁਰੂ ਗਰੰਥ ਜਿਹਾ ਗੁਰੂ, ਕੇਹੜਾ ਏ ਜਹਾਨ ਤੇ | ਸ: ਪ੍ਰੀਤਮ ਸਿੰਘ ਕਾਸਿਦ | 28 |
| 14. | ਸ਼ਹੀਦਾਂ ਦੀ ਕੌਮ | ਸ: ਦਾਨ ਸਿੰਘ ਕੋਮਲ | 30 |
| 15. | ਸਿੱਖੀ ਨਾਲ ਪਿਆਰ | ਸ: ਤੇਗ ਬਹਾਦਰ ਸਿੰਘ 'ਤੇਗ' | 32 |
| 16. | ਸ਼ਹੀਦੀ ਕਾਰਵਾਂ ਦਾ ਮੀਰ | ਸ. ਪ੍ਰੀਤਮ ਸਿੰਘ ਕਾਸਿਦ | 33 |
| 17. | ਚਮਕੌਰ ਦੀ ਗੜ੍ਹੀ | ਸ: ਕਰਤਾਰ ਸਿੰਘ ਬਲੱਗਣ | 35 |

| ਨੰ: | ਕਵਿਤਾ | ਲੇਖਕ | ਪੰਨਾ |
|---|---|---|---|
| 18. | ਬਚਿਆਂ ਦਾ ਕਵੀ ਦਰਬਾਰ | ਸ: ਕਰਤਾਰ ਸਿੰਘ | 38 |
| 19. | ਗੁਰੂ ਕਾ ਲੰਗਰ | ,, | 40 |
| 20. | ਘੂਕ ਸੌਂ ਗਏ ਲਾਸ਼ਾਂ ਦੇ ਢੇਰ ਉਤੇ | ਸ: ਪ੍ਰੀਤਮ ਸਿੰਘ ਕਾਸਿਦ | 40 |
| 21. | ਜੋੜਾ ਪੁਤਰਾਂ ਦਾ ਕਿਹੜੇ ਭਾਅ ਦਿਤਾ | ,, | 40 |
| 22. | ਮੂੰਹ ਚੁੰਮਣਾ ਚੌਹਾਂ ਦੁਲਾਰਿਆਂ ਦਾ | ਸ: ਪ੍ਰੀਤਮ ਸਿੰਘ ਕਾਸਿਦ | 41 |
| 23. | ਪੁਤਰ ਕਿਉਂ ਨਾ ਸ਼ਹੀਦੀ ਦੇ ਪੁੰਜ ਹੋਵਨ | ,, | 41 |
| 24. | ਦੁਨੀਆ ਕਹਿੰਦੀ ਏ ਸਾਨੂੰ ਪੰਜਾਬ ਦੇ ਫੁਲ | ,, | 42 |
| 25. | ਸਿਰੁ ਧਰਿ ਤਲੀ ਗਲੀ ਮੇਰੀ ਆਉ | ਸ: ਸੰਤੋਖ ਸਿੰਘ ਸਫਰੀ | 43 |
| 26. | ਸਾਡਾ ਬਾਬਾ | ਸ: ਕਸ਼ਮੀਰਾ ਸਿੰਘ | 44 |
| 27. | ਮੈਨੂੰ ਸਿੱਖੀ ਪਿਆਰੀ ਏ | ਸ: ਅਤਰ ਸਿੰਘ ਨੀਰ | 45 |
| 28. | ਸਬਰ ਬਨਾਮ ਜਬਰ | ਸ: ਨਿਸ਼ਾਨ ਸਿੰਘ ਐਮ.ਏ. | 49 |
| 29. | ਮੇਰੇ ਪੰਥ ਦੇ ਦਰਦੀਓ ਰਹਿਨੁਮਾਓ | ਗਿ: ਅਜੀਤ ਸਿੰਘ 'ਅਜੀਤ' | 51 |
| 30. | ਸਿੰਘ ਦੀ ਅਣਖ | ਸ: ਦਾਨ ਸਿੰਘ ਕੋਮਲ | 54 |
| 31. | ਅੰਮ੍ਰਿਤਧਾਰੀ ਗੁਰਸਿੱਖ ਦੀ ਰਹਿਤ | ਸ: ਪ੍ਰੇਮ ਸਿੰਘ ਖੜਗ | 57 |
| 32. | ਅੰਮ੍ਰਿਤ ਦੀ ਸ਼ਕਤੀ | ਸ: ਅਤਰ ਸਿੰਘ ਨੀਰ | 61 |
| 33. | ਸਿੱਖਾ ! ਤੈਨੂੰ ਇਹ ਨਹੀ ਚੰਗਾ | ਸ: ਕਰਤਾਰ ਸਿੰਘ | 63 |

| ਨੰ: | ਕਵਿਤਾ | ਲੇਖਕ | ਪੰਨਾ |
|---|---|---|---|
| 34. | ਸ਼ਹੀਦ | ਸ: ਕਰਤਾਰ ਸਿੰਘ ਬਲੱਗਣ | 64 |
| 35. | ਸ਼ਹੀਦ ਉਧਮ ਸਿੰਘ | ਸ: ਕਰਤਾਰ ਸਿੰਘ ਬਲੱਗਣ | 67 |
| 36. | ਸ਼ਹੀਦਾਂ ਦਾ ਸੁਨੇਹਾ | ਸ: ਗੁਰਦਿਤ ਸਿੰਘ ਕੁੰਦਨ | 70 |
| 37. | ਸ਼ਹੀਦ ਗਰਜਾ ਸਿੰਘ ਬੋਤਾ ਸਿੰਘ | ਅਤਰ ਸਿੰਘ 'ਨੀਰ' | 73 |
| 38. | ਅਸੀਂ ਹਾਂ ਕਲਗੀਧਰ ਦੇ ਲਾਲ | | 77 |
| 39. | ਸ਼ਹੀਦ ਬਾਬਾ ਗੁਰਬਖਸ਼ ਸਿੰਘ | ਸ: ਅਤਰ ਸਿੰਘ ਨੀਰ | 78 |
| 40. | ਪੁਕਾਰ | ਸ: ਕਸ਼ਮੀਰਾ ਸਿੰਘ ਬਰਨਾਵਾਲਾ | 82 |
| 41. | ਬੈਸਣਾ ਪਰਾਇਐ ਬਾਰ | ਸ. ਸੁਬੇਗ ਸਿੰਘ | 83 |
| 42. | ਬੇਨਤੀ | ਸ: ਕਸ਼ਮੀਰਾ ਸਿੰਘ ਬਰਨਾਵਾਲਾ | 84 |
| 43. | ਖ਼ਾਲਸੇ ਦੀ ਮੰਜ਼ਿਲ | ਸ: ਕਰਤਾਰ ਸਿੰਘ ਬਲੱਗਣ | 85 |
| 44. | ਅਣਖੀਲਾ ਪੰਥ | ਸ: ਗੁਰਦਿਤ ਸਿੰਘ ਕੁੰਦਨ | 88 |
| 45. | ਏਕਤਾ ਦੀ ਪੁਕਾਰ | (ਇਕ ਗੁਰਸਿੱਖ ਵਲੋਂ) | 91 |




ਮੈਨੂੰ ਲੋੜ ਨਹੀਂ ਲੱਖਾਂ ਬਟੇਰਿਆਂ ਦੀ,
ਮੈਨੂੰ ਲੋੜ ਹੈ ਇਕੋ ਹੀ ਸ਼ੇਰ ਦੀ ਅੱਜ।
ਮੈਨੂੰ ਲੋੜ ਹੈ, ਅਣਖ ਦਾ ਇਕ ਸ਼ੋਅਲਾ,
ਮੈਨੂੰ ਲੋੜ ਨਹੀਂ, ਰਾਖ ਦੇ ਢੇਰ ਦੀ ਅੱਜ।

# * ਸਿੱਖ ਨੂੰ *

□ ਸ: ਗੁਰਦਿਤ ਸਿੰਘ 'ਕੁੰਦਨ'

ਨਾਨਕ ਗੁਰੂ ਦੇ ਨੈਣਾਂ ਦੇ ਨੂਰ ਸਿੱਖਾ !
ਸਦਾ ਲਈ ਹੈ ਦੁਨੀਆਂ ਅਬਾਦ ਤੇਰੀ ।
ਲੱਖਾਂ ਪਿੰਜਰਿਆਂ ਵਿੱਚ ਤੂੰ ਬੰਦ ਹੋਵੇਂ,
ਫਿਰ ਵੀ ਰਹੇਗੀ ਰੂਹ ਅਜ਼ਾਦ ਤੇਰੀ ।
ਨਾ ਘਬਰਾ ਭੁਚਾਲਾਂ ਨੂੰ ਵੇਖ ਕੇ ਤੂੰ,
ਹੋਣੀ ਕਦੇ ਨਹੀਂ ਸ਼ਾਨ ਬਰਬਾਦ ਤੇਰੀ ।
'ਜ਼ੋਰਾਵਰ' ਤੇ 'ਫਤਹ' ਦੇ ਸੀਸ ਉਤੇ,
ਰੱਖੀ ਆਸ਼ਕਾ ਗਈ ਬੁਨਿਆਦ ਤੇਰੀ ।
ਲਾਲੀ ਤੇਰੀ 'ਅਜੀਤ' ਦੇ ਖੂਨ ਦੀ ਏ,
ਫਿੱਕੀ ਕਿਸ ਤਰ੍ਹਾਂ ਪਵੇਗੀ ਆਬ ਤੇਰੀ ।
ਤਾਰਾ ਤੂੰ 'ਦਸਮੇਸ਼' ਦੀ ਅੱਖ ਦਾ ਏਂ,
ਸੂਰਜ ਝੱਲ ਨਹੀਂ ਸਕਦਾ ਤਾਬ ਤੇਰੀ ।

ਤੱਤੀ ਤਵੀ ਤੇ ਬੈਠ ਕੇ ਕਿਸੇ ਭੌਰੇ,
ਕਰਨੀ ਸਬਰ ਦੀ ਦੱਸੀ ਏ ਜੰਗ ਤੈਨੂੰ ।
ਆਸ਼ਿਕ ਕਿਸੇ ਨੇ ਚਾਂਦਨੀ ਚੌਂਕ ਅੰਦਰ,
ਮਰ ਕੇ ਦੱਸਿਆ ਜੀਉਣ ਦਾ ਢੰਗ ਤੈਨੂੰ ।
ਮਸਤੀ ਲੱਥੀ ਨਾ ਤੇਰੀ ਮਸਤਾਨਿਆਂ ਉਏ !
ਦਿੱਤਾ ਸਮੇਂ ਨੇ ਚਰਖੜੀ ਟੰਗ ਤੈਨੂੰ ।
ਜਿਉਂ ਜਿਉਂ ਸੜੇਂ ਤੂੰ ਭੱਠੀਆਂ ਵਿੱਚ ਪੈ ਕੇ,
ਤਿਉਂ ਤਿਉਂ ਚੜ੍ਹੇ ਪ੍ਰਵਾਨਿਆ ! ਰੰਗ ਤੈਨੂੰ ।

ਤੈਨੂੰ ਦੁੱਖਾਂ ਦੇ ਨਾਗਾਂ ਦਾ ਖੌਫ਼ ਕੀ ਏ,
ਤੇਰੇ ਕੋਲ 'ਸੁਖ-ਮਣੀ' ਹੈ ਮਣੀ ਸਿੱਖਾ ।
ਸ਼ਾਂਤ ਰਖਦੀ ਜਿਹੜੀ ਅੰਗਿਆਰਿਆਂ ਤੇ,
ਤੇਰੇ ਕੋਲ ਉਹ 'ਨਾਮ' ਦੀ ਕਣੀ ਸਿੱਖਾ ।

ਜ਼ੁਲਮ ਸਿਤਮ ਦੀਆਂ, ਸਚੇ ਇਸ਼ਕ-ਬਾਜ਼ਾ !
ਤੇਗਾਂ ਖੁੰਢੀਆਂ ਕਰਨੀਆਂ ਜਾਣਦਾ ਏਂ ।
ਤਾਈਉਂ ਝੁਕਦਾ ਨਹੀਂ ਤੂੰ ਕਿਸੇ ਅੱਗੇ,
ਸਿਰ ਤੇ ਰੰਬੀਆਂ ਜਰਨੀਆਂ ਜਾਣਦਾ ਏਂ ।

ਜੋਤਾਂ ਅਣਖ ਦੀਆਂ ਜਦੋਂ ਹੋਣ ਖ਼ਾਲੀ,
ਚਰਬੀ ਢਾਲ ਕੇ ਭਰਨੀਆਂ ਜਾਣਦਾ ਏਂ।
'ਅਟਕ' ਜਿਹੇ ਨਾ ਐਵੇਂ ਨੇ ਰਾਹ ਦਿੰਦੇ,
ਖ਼ੂਨੀ ਨਦੀਆਂ ਤਰਨੀਆਂ ਜਾਣਦਾ ਏਂ।
ਸਾਜ਼ ਮੌਤ ਦਾ, ਗੀਤ ਨੇ ਜ਼ਿੰਦਗੀ ਦੇ,
ਅਨਹੋਣੀਆਂ ਕਰ ਕੇ ਵਿਖਾਲਦਾ ਏਂ।
ਹੋ ਕੇ ਬਾਦਸ਼ਾਹ, ਰਹੇਂ ਫ਼ਕੀਰ ਬਣਿਆ,
ਸ਼ੇਰ ਹੁੰਦਿਆਂ, ਗਊਆਂ ਨੂੰ ਪਾਲਦਾ ਏਂ।

ਬੇੜੀ ਸਿਦਕ ਦੀ ਰਹੀ ਅਡੋਲ ਤੇਰੀ,
ਆਏ 'ਗਜ਼ਨੀਓ'' ਕਈ ਤੂਫ਼ਾਨ ਭਾਵੇਂ।
ਖੋਪਰ ਲਾਹ ਕੇ ਰੰਬੀਆ ਨਾਲ ਤੇਰੇ,
ਕੱਢ ਗਏ, ਕਈ ਦਿਲੀ ਅਰਮਾਨ ਭਾਵੇਂ।
ਤੇਰੇ ਡੁਲ੍ਹੇ ਹੋਏ ਖ਼ੂਨ ਤੇ ਦੋਸਤਾ ਉਏ!
ਬਣੇ ਕਈ ਵਾਰੀ ਪਾਕਿਸਤਾਨ ਭਾਵੇਂ।
ਕਿਸੇ ਸਮੇਂ ਨ ਕਦੇ ਵੀ ਫਿਹਲ ਹੋਇਓਂ,
ਤੇਰੇ ਲੱਖਾਂ ਹੀ ਹੋਏ ਇਮਤਿਹਾਨ ਭਾਵੇਂ।

ਤੇਰੀ ਸਾਬਤੀ ਵਿਚ ਨ ਫਰਕ ਆਇਆ,
ਪੁਰਜ਼ਾ ਪੁਰਜ਼ਾ ਹੋ ਗਈ ਸੰਤਾਨ ਤੇਰੀ।
ਗਲੀਂ ਹਾਰ ਜਾਂ ਪਏ ਸੀ ਬੋਟੀਆਂ ਦੇ,
ਵੇਖਣ ਯੋਗ ਸੀ ਓਸ ਦਿਨ ਸ਼ਾਨ ਤੇਰੀ।

ਬੈਠੋਂ ਜਦੋਂ 'ਲਾਹੌਰ ਦੇ ਤਖ਼ਤ' ਉੱਤੇ,
ਸਭੇ ਤਾਕਤਾਂ ਪੈਰਾਂ ਤੇ ਢਹਿ ਗਈਆਂ।
ਰਹਿ ਗਏ ਬੁੱਤ ਹੀ ਨਿਰੇ ਦੁਰਾਨੀਆਂ ਦੇ,
ਜਦੋਂ ਕਾਨੀਆਂ ਕਾਲਜੀਂ ਲਹਿ ਗਈਆਂ।
ਸੋਨ-ਚਿੜੀ ਦਾ ਮਾਸ ਜੋ ਖਾਂਦੀਆਂ ਸੀ,
ਇੱਲਾਂ ਆਹਲਣੇ ਵਿੱਚ ਉਹ ਛਹਿ ਗਈਆਂ।
ਗੁੱਸੇ ਨਾਲ ਜੇ 'ਰਾਵੀ' ਤੇ ਬੋਲਿਆ ਤੂੰ,
ਡਰ ਕੇ ਕੰਧਾਂ ਪਸ਼ੌਰ ਵਿਚ ਬਹਿ ਗਈਆਂ।

ਏਧਰ ਕੋਈ 'ਸਤਲੁਜ' ਤੋਂ ਪਾਰ ਬੈਠਾ,
ਖਾਂਦਾ ਖੌਫ਼ ਤੇਰੇ ਬਾਹੂ ਬੱਲ ਦਾ ਸੀ।

ਜਿਸ ਦੇ ਰਾਜ ਵਿੱਚ ਸੂਰਜ ਨ ਡੁੱਬਦਾ ਸੀ,
ਤੁਹਫ਼ੇ ਪਿਆ ਵਲੈਤ ਤੋਂ ਘੱਲਦਾ ਸੀ।

ਤੇਰੀ ਬੀਰਤਾ ਬਾਰੇ ਜੇ ਕੋਈ ਪੁੱਛੇ,
ਓਹਨੂੰ ਰਾਹ 'ਜਮਰੋਦ' ਦੇ ਪਾ ਦੇਵੀਂ।
ਕਿੱਸਾ 'ਚੇਲਿਆਂ ਵਾਲੇ' ਦਾ ਦੱਸ ਦੇਵੀਂ,
ਜਾਂ 'ਸਭਰਾਉਂ' ਦਾ ਹਾਲ ਸੁਣਾ ਦੇਵੀਂ।
ਤੇਰਾ 'ਸਬਰ' ਜੇ ਵੇਖਣਾ ਚਾਹੇ ਕੋਈ,
ਉਹਦਾ ਇਸ ਤਰ੍ਹਾਂ ਭਰਮ ਮਿਟਾ ਦੇਵੀਂ।
ਡਾਗਾਂ 'ਗੁਰੂ ਕੇ ਬਾਗ' ਵਿੱਚ ਖਾਧੀਆਂ ਜੋ,
ਲਾਸ਼ਾਂ ਪਿੰਡੇ ਦੇ ਉੱਤੋਂ ਵਿਖਾ ਦੇਵੀਂ।

ਹੰਝੂ ਚਾਰ ਜੇ ਕੇਰਨਾ ਚਾਹੇ ਕੋਈ,
ਤੇਰੀ ਚੰਦ ਵਰਗੀ ਕਿਸਮਤ ਸੜੀ ਉੱਤੇ।
ਉਹਨੂੰ ਹਾਲ 'ਦਲੀਪ' ਦਾ ਦੱਸ ਦੇਵੀਂ,
ਕਰਕੇ ਖੜਾ 'ਰਣਜੀਤ' ਦੀ ਮੜ੍ਹੀ ਉੱਤੇ।

ਜੇ ਤੂੰ ਚਾਹੁੰਦਾ ਏਂ, ਜੱਗ ਵਿੱਚ ਰਹਾਂ ਜੀਊਂਦਾ,
ਤਾਂ ਫਿਰ ਮੌਤ ਪਿਆਰ ਨਾ ਭੁੱਲ ਜਾਵੀਂ।
'ਫੂਲਾ ਸਿੰਘ' ਜਿਹੇ ਖਿੜੇ ਸੀ ਫੁੱਲ ਜਿਸ ਵਿਚ,
ਦਿਲੋਂ ਉਹ ਬਹਾਰ ਨਾ ਭੁੱਲ ਜਾਵੀਂ।
ਜਿਸ ਦੇ ਜਾਂਦਿਆਂ ਪਈ ਸੀ ਸ਼ਾਮ ਤੇਰੀ,
'ਸ਼ਾਮ ਸਿੰਘ' ਸਰਦਾਰ ਨ ਭੁੱਲ ਜਾਵੀਂ।
ਜਿਹਦੀ ਚਮਕ ਵਿੱਚ ਲੁੱਕੀ ਏ ਸ਼ਾਨ ਤੇਰੀ,
ਵੇਖੀਂ ਉਹ ਤਲਵਾਰ ਨ ਭੁੱਲ ਜਾਵੀਂ।

ਖ਼ੂਨ ਗਰਮ ਰਹੇ ਬਾਜ਼ ਦੇ ਵਾਂਗ ਤੇਰਾ,
ਉੱਡਦੇ ਅਰਸ਼ ਵਿੱਚ ਰਹਿਣ ਖਿਆਲ ਤੇਰੇ।
ਜੇ ਤੂੰ ਘਟੇਂ ਤਾਂ ਦੂਜ ਦਾ ਚੰਦ ਹੋਵੇਂ,
ਜੇ ਤੂੰ ਵਧੇਂ ਤਾਂ ਵਧਣ ਇਕਬਾਲ ਤੇਰੇ।



# ਖਾਲਸਾ

□ ਸ: ਨਿਸ਼ਾਨ ਸਿੰਘ ਐਮ. ਏ.

ਕੇਸ ਗੜ੍ਹ ਦੇ ਖੁਲ੍ਹੇ ਮੈਦਾਨ ਅੰਦਰ,
ਮੇਰੇ ਪ੍ਰੀਤਮ ਦੀ ਸੁਹਣੀ ਸ਼ਮਸ਼ੀਰ ਚਮਕੀ ।
ਕਾਲੀ ਬਦਲੀ ਚੋਂ, ਕਾਲੀ ਰਾਤ ਅੰਦਰ,
ਜਿਵੇਂ ਰੋਸ਼ਨੀ ਦੀ ਇਕ ਲਕੀਰ ਚਮਕੀ ।
ਚਮਕੀ ਖੂਨ ਭਿਜੀ, ਲਾਲੋ ਲਾਲ ਹੋਈ,
ਮੁਰਦਾ ਭਾਰਤ ਦੀ ਮਾਨੋ ਤਕਦੀਰ ਚਮਕੀ ।
ਚਮਕੀ ਢਾਲ ਬਣਕੇ ਸੀ ਨਿਤਾਣਿਆਂ ਲਈ,
ਅਤੇ ਜਾਬਰਾਂ ਲਈ ਬਣ ਅਖੀਰ ਚਮਕੀ ।

ਨਵਾਂ ਵਰਕਾ ਇਤਿਹਾਸ ਦਾ ਚਮਕ ਉਠਿਆ,
ਮੁਰਦੇ ਮੂੰਹਾਂ ਤੇ ਲਾਲੀਆਂ ਨੱਚ ਉਠੀਆਂ ।
ਅਣਖ ਬੀਰਤਾ ਦਾ ਮੁੜਕੇ ਜਨਮ ਹੋਇਆ,
ਜ਼ਰੇ ਜ਼ਰੇ ਖੁਸ਼ਹਾਲੀਆਂ ਨੱਚ ਉਠੀਆਂ ।

ਉਹਨੇ ਦਸਿਆ ਜ਼ਿੰਦਗੀ ਜੀਣ ਦੇ ਲਈ,
ਕਿਵੇਂ ਮੌਤ ਦੀ ਗੋਦ ਵਿਚ ਪਲੀਦਾ ਏ ।
ਕਿਵੇਂ ਪਿਆਰੇ ਦੀ ਗਲੀ ਵਿਚ ਜਾਣ ਦੇ ਲਈ,
ਤੇਜ ਖੰਡੇ ਦੀ ਧਾਰ ਤੇ ਚਲੀਦਾ ਏ ।
ਉਹਨੇ ਚਿੜੀ ਦੇ ਕੰਨ ਵਿਚ ਫੂਕ ਮਾਰੀ,
ਕਿਵੇਂ ਬਾਜ਼ ਤਾਈਂ ਫੜਕੇ ਦਲੀਦਾ ਏ ।
ਕਿਵੇਂ ਵਾਂਗ ਚਟਾਨਾਂ ਦੇ ਅਹਿਲ ਹੋ ਕੇ,
ਡੱਟ ਜਬਰ ਦੇ ਸਾਹਮਣੇ ਖਲੀਦਾ ਏ ।

ਮੁਰਦਾ ਡੌਲਿਆਂ ਵਿਚ ਫੌਲਾਦ ਭਰਿਆ,
ਦਿਲਾਂ ਛਾਤੀਆਂ ਵਿਚ ਤੂਫ਼ਾਨ ਭਰਕੇ ।
ਉਹਨੇ ਖਾਲਸੇ ਨੂੰ ਨਵਾਂ ਜਨਮ ਦਿੱਤਾ,
ਮੁਰਦੇ ਰੂਹਾਂ ਅੰਦਰ ਨਵੀਂ ਜਾਨ ਭਰਕੇ ।

ਉਹਨੇ ਭਰੇ ਦੀਵਾਨ ਲਲਕਾਰਿਆ ਜਦ,
ਪਹਿਲੋਂ 'ਦਇਆ' ਆਈ, ਫੇਰ 'ਧਰਮ' ਆਇਆ ।
'ਹਿੰਮਤ' ਆਣ ਕੇ ਉਸਦੇ ਚਰਨ ਚੁੰਮੇ,
'ਮੁਹਕਮ' ਲਾਹ ਸਾਰੇ ਸ਼ੰਕੇ ਭਰਮ ਆਇਆ ।

'ਸਾਹਿਬ' ਨਿਤਰਿਆ ਫੇਰ ਮੈਦਾਨ ਅੰਦਰ,
ਉਹਦੀ ਮਿਹਰ ਆਈ, ਉਸਦਾ ਕਰਮ ਆਇਆ।
ਕਾਲ ਜਾਬਰਾਂ ਦਾ ਬਣਿਆ ਖਾਲਸਾ ਜੇ,
ਦੀਨ ਦੁਖੀਆਂ ਲਈ ਬਣਕੇ ਧਰਮ ਆਇਆ।

ਦੇ ਕੇ ਸੀਸ ਜਿਨਾਂ ਖੰਡੇਧਾਰ ਪੀਤਾ,
ਪੰਜੇ, ਗੁਰੂ ਥਾਪੇ, ਦੁਨੀਆਂ ਦੰਗ ਕੀਤੀ।
ਉਹਨੇ ਸਾਰੇ ਪ੍ਰਵਾਰ ਦੀ ਫੀਸ ਦੇ ਕੇ,
ਉਸੇ ਘੁੱਟ ਦੀ ਉਨ੍ਹਾਂ ਤੋਂ ਮੰਗ ਕੀਤੀ।

ਜਿਨ੍ਹਾਂ ਏਸਦੇ ਬਾਟਿਓਂ ਬੂੰਦ ਪੀਤੀ,
ਹੋਰ ਮਸਤੀਆਂ ਉਨ੍ਹਾਂ ਨੂੰ ਭੁਲ ਗਈਆਂ।
ਉਹ ਤਾਂ ਭਾਈ ਕਨ੍ਹਈਏ ਦਾ ਰੂਪ ਹੋ ਗਏ,
ਸਭ ਉਚਾਈਆਂ ਤੇ ਮਸਤੀਆਂ ਭੁਲ ਗਈਆਂ।

ਪੀ ਕੇ ਦੇਸ਼ ਦੇ ਕਿਰਤੀ ਕਿਸਾਨ ਜਾਗੇ,
ਤਾਜਾਂ ਤਖਤਾਂ ਨੂੰ ਹਸਤੀਆਂ ਭੁਲ ਗਈਆਂ।

ਮਸਤ ਹਾਥੀਆਂ ਦੇ ਮੂੰਹ ਰਹੇ ਮੁੜਦੇ,
ਸੀਸ ਤਲੀਆਂ ਤੇ, ਖੰਡੇ ਵਗਦੇ ਰਹੇ।
ਲੱਖਾਂ, ਝਖੜ, ਤੂਫ਼ਾਨ, ਹਨੇਰ ਆਏ,
ਦੀਵੇ ਸੱਚ ਦੇ, ਫੇਰ ਵੀ ਜਗਦੇ ਰਹੇ।

ਸਿੱਖ ਕਿਸਾਨ ਨੇ ਬੰਜਰ ਗੁਲਜ਼ਾਰ ਕੀਤੇ,
ਸਾਡੇ ਖੇਤਾਂ 'ਚ ਪਈ ਬਹਾਰ ਨਚਦੀ।
ਪੁਛੋ ਜਰਮਨ, ਜਾਪਾਨ, ਅੰਗਰੇਜ਼ ਕੋਲੋਂ,
ਸਿੱਖ ਸਿਪਾਹੀ ਦੀ ਜਦੋਂ ਤਲਵਾਰ ਨਚਦੀ।
ਕਰਾਮਾਤ ਹੈ ਇਹਦੇ ਹਥੌੜਿਆਂ ਵਿਚ,
ਕਿਰਤ ਏਸਦੀ ਬਣਕੇ ਫੁਹਾਰ ਨਚਦੀ।
ਜ਼ੱਰੇ ਜ਼ੱਰੇ ਪੰਜਾਬ ਨੂੰ ਫੋਲ ਵੇਖੋ,
ਪਈ ਸ਼ਹੀਦਾਂ ਦੇ ਲਹੂ ਦੀ ਧਾਰ ਨਚਦੀ।
ਏਨੀ ਵੱਡੀ ਦੁਨੀਆਂ, ਏਨੀ ਘੱਟ ਗਿਣਤੀ,
ਫਿਰ ਵਾ ਪੱਗ ਉਚੀ ਇਸ ਸਰਦਾਰ ਦੀ ਏ।
ਸ਼ਕਤੀ ਏਸ ਵਿਚ ਅੰਮ੍ਰਿਤ ਦੀ ਭਰੀ ਹੋਈ ਏ,
ਅਤੇ ਮਿਹਰ ਮੇਰੇ ਕਲਗੀਧਾਰ ਦੀ ਏ। ★

# ਪੰਥਕ ਏਕਤਾ ਲਈ ਅਪੀਲ

□ ਸ: ਸੰਤਾ ਸਿੰਘ ਆਜਿਜ਼, ਲੁਧਿਆਣਾ

ਹੁਣ ਵਕਤ ਆ ਗਿਆ ਹੈ, ਮਿਲ ਕੇ ਵਿਚਾਰਨੇ ਦਾ,
ਸਦੀਆਂ ਦੀ ਬਿਗੜੀ ਪੰਥਕ ਹਾਲਤ ਸੁਧਾਰਨੇ ਦਾ।
ਫੁੱਟ ਚੰਦਰੀ ਨੇ ਸਾਨੂੰ, ਜੱਗ ਵਿਚ ਜ਼ਲੀਲ ਕੀਤਾ,
ਵੇਲਾ ਹੈ ਵੈਰ, ਰੰਜਸ਼, ਸ਼ਿਕਵੇ ਵਿਸਾਰਨੇ ਦਾ।
ਲੜ ਘੁਲ ਕੇ ਕੀ ਕਮਾਇਆ, ਤਾਜੋ ਤਖਤ ਲੁਟਾਇਆ,
ਹੁਣ ਵੀਰ ਗਲੇ ਲਗਾਈਏ, ਵੇਲਾ ਪਿਆਰਨੇ ਦਾ।
ਸਿੰਘਾਂ ਦਾ ਲਹੂ ਅਮੁਲਾ, ਅੱਜ ਡੁਲ੍ਹ ਰਿਹਾ ਅਜਾਈਂ,
ਵੇਲਾ ਹੈ ਇਸ ਲਹੂ ਦਾ, ਮੁੱਲ ਪੂਰਾ ਤਾਰਨੇ ਦਾ।
ਗੈਰਾਂ ਦੇ ਹਮਲਿਆਂ ਤੋਂ ਸਿੱਖੀ ਦਾ ਗੜ੍ਹ ਬਚਾਇਆ,
ਅਜ ਲੋੜ ਹੈ ਕੋਟ ਅਰਸ਼ੋਂ, ਉਚਾ ਉਸਾਰਨੇ ਦਾ।
ਹੋ ਨਿਡਰ ਪੇਸ਼ ਕਰੀਏ, ਆਪਣੇ ਹਕੂਕ ਦਾਅਵੇ,
ਵੇਲਾ ਗੁਜ਼ਰ ਗਿਆ ਹੈ, ਹੁਣ ਮੋਨ ਧਾਰਨੇ ਦਾ।
ਬੇਅਦਲੀਆਂ ਦਾ ਚਿੱਠਾ, ਦੁਨੀਆਂ ਨੂੰ ਹੁਣ ਸੁਣਾਈਏ,
ਵੇਲਾ ਹੈ ਝੂਠ ਸਚ ਨੂੰ, ਪੁਣ ਕੇ ਨਿਤਾਰਨੇ ਦਾ।
ਮਾੜੇ ਦੇ ਸਭ ਮੁਖਾਲਫ, ਝਗੜੇ ਦੇ ਸਭ ਪੁਜਾਰੀ,
ਸਿੰਘਾਂ ਦੀ ਬੀਰਤਾ ਨੂੰ, ਵੇਲਾ ਵੰਗਾਰਨੇ ਦਾ।
ਕਰਨਾ ਹੈ ਹੁਣ ਭਰੋਸਾ, ਆਪਣੇ ਹੀ ਬਾਹੂ ਬਲ ਤੇ,
ਬੇਕਾਰ ਹੈ ਜਗਤ ਨੂੰ, ਰੋ ਰੋ ਪੁਕਾਰਨੇ ਦਾ।
ਗੈਰਾਂ ਦੀ ਆਸ ਕਦ ਤਕ, ਪੰਥਕ ਵਿਨਾਸ਼ ਕਦ ਤਕ,
ਵੇਲਾ ਹੈ ਹਥੀਂ ਆਪਣਾ, ਕਾਰਜ ਆਪ ਸਵਾਰਨੇ ਦਾ।
ਇਕ ਸਫ਼ ਦੇ ਵਿਚ ਖਲੋਈਏ, ਇਕ ਸਾਥ ਹੱਸੀਏ ਰੋਈਏ,
ਖੜਨਾ ਹੈ ਜੋੜ ਮੋਢੇ, ਇਹ ਐਹਦ ਧਾਰਨੇ ਦਾ।
ਡਰ ਨਹੀਂ ਹੈ ਲਸ਼ਕਰਾਂ ਦਾ, ਸੈਹਸਾ ਨਹੀਂ ਸ਼ਸਤ੍ਰਾਂ ਦਾ,
ਜਿਗਰਾ ਹੈ ਸੀਨਿਆਂ ਤੇ, ਡਾਗਾਂ ਸਹਾਰਨੇ ਦਾ।
ਜੁਗਾਂ ਤੋਂ ਸਹਿੰਦੇ ਆਏ, ਜਿਹਲਾਂ ਮੁਸ਼ੱਕਤਾਂ ਵੀ,
ਨਿਸਚਾ ਹੈ ਧਰਮ ਬਦਲੇ, ਹੱਸ ਸੀਸ ਵਾਰਨੇ ਦਾ।
ਅਬਦਾਲੀ ਤੇ ਔਰੰਗੇ, ਮਨੂੰ ਜਿਹੇ ਦਰਿੰਦੇ,
ਖੂੰਨੀ ਜਹਾਦ ਰਚਿਆ, ਸਿੰਘਾਂ ਨੂੰ ਮਾਰਨੇ ਦਾ।

ਸਿੰਘਾਂ ਤੋਂ ਪਿਟ ਗਏ ਸਨ, ਕਾਤਲ ਉਹ ਮਿਟ ਗਏ ਸਨ,
ਹੁਣ ਵੀ ਮਿਟਣਗੇ ਜ਼ਾਲਿਮ, ਨਿਸ਼ਚਾ ਇਹ ਧਾਰਨੇ ਦਾ।
ਬਾਣੀ ਤੋਂ ਪਾਈ ਏ ਭਗਤੀ, ਅੰਮ੍ਰਿਤ ਤੋਂ ਪਾਈ ਏ ਸ਼ਕਤੀ,
ਵੇਲਾ ਹੈ ਭਗਤੀ ਸ਼ਕਤੀ ਨੂੰ, ਹੁਣ ਸੰਭਾਲਣੇ ਦਾ।
ਹੱਕ ਆਪਣੇ ਸਭ ਪਾਈਏ, ਨਾ ਡਰੀਏ, ਨਾ ਡਰਾਈਏ,
ਸਾਨੂੰ ਵੀ ਹੱਕ ਹੈ ਖੁਸ਼ ਖੁਸ਼, ਜੀਵਨ ਗੁਜ਼ਾਰਨੇ ਦਾ।
ਰਾਖੇ ਅਸੀਂ ਹਾਂ ਵਤਨ ਦੇ, ਪਰ ਆਪਣਾ ਧਰਮ ਵੀ ਪਿਆਰਾ,
ਬਲ ਹੈ ਕਿ ਦੋਨਾਂ ਬਦਲੇ, ਸਰਬੰਸ ਵਾਰਨੇ ਦਾ।
ਜੁੜ ਬਹੇ ਜੇ ਪੰਥ ਸਾਰਾ, ਸਤਿਗੁਰ ਦਾ ਲਏ ਸਹਾਰਾ,
ਫਿਰ ਜਿੱਤ ਖਾਲਸੇ ਦੀ, ਵੇਲਾ ਜ਼ਾਲਿਮ ਦੇ ਹਾਰਨੇ ਦਾ।



# * ਐ ਖਾਲਸਾ ਪੰਥ ! *

ਐ ਖਾਲਸਾ ਪੰਥ !
ਗੁਰੂ ਗੋਬਿੰਦ ਸਿੰਘ ਦੇ,
ਜਿਸ ਸਜਾਇਆ ਤੈਨੂੰ
ਕਰ ਕੇ ਮੰਗ ਸਿਰਾਂ ਦੀ
ਤੇ ਇਕੋ ਬਾਟੇ
ਛਕਾ ਕੇ ਅੰਮ੍ਰਿਤ
ਬਖਸ਼ੀ
ਅੰਮ੍ਰਿਤ ਸ਼ਕਤੀ
ਮੁਰਦੇ ਜਿਵਾ ਕੇ
ਗਿਦੜ ਦਿਲਾਂ ਨੂੰ
ਸ਼ੇਰ ਬਣਾ ਕੇ
ਮਿਟਾ ਕੇ ਝਗੜੇ—ਰੰਗ ਨਸਲ
ਜ਼ਾਤ-ਪਾਤ ਦੇ
ਕੋਈ ਉੱਚਾ ਨਹੀਂ
ਕੋਈ ਨੀਵਾਂ ਨਹੀਂ
ਬਣਾ ਕੇ ਸਿੰਘ
ਕੀਤਾ ਇਕੋ,
ਪਰ ਅਜ ਤੂੰ
ਲੜਦਾ ਪਿਆ—ਝਗੜਦਾ ਪਿਆ
ਲੀਡਰੀ ਲਈ, ਮੈਂਬਰੀ ਲਈ
ਵਜ਼ੀਰੀ ਲਈ, ਗੱਦੀ ਲਈ
ਗੁਰਦਵਾਰੇ ਦੀ
ਗੋਲਕ ਲਈ,
ਜਿਸ ਨੂੰ ਦਸਿਆ
ਗੁਰੂ ਨੇ
ਜ਼ਹਿਰ
ਕਰ ਰਿਹੈਂ ਪਿਆਰ
ਧੜੇ ਨੂੰ
ਇੰਜ ਕਿਉਂ ਹੋ ਗਿਆ ?
ਗੁਰੂ ਗੋਬਿੰਦ ਸਿੰਘ ਦੇ
ਐ ਖਾਲਸਾ ਪੰਥ !



# † ਸਿੱਖ ਨੌਜਵਾਨ ਨੂੰ †

☐ ਸੁਬੇਗ ਸਿੰਘ 'ਸੱਧਰ'

ਕਹਿਣੀ ਤੇ ਕਰਨੀ 'ਚ
ਜਦੋਂ ਫਰਕ ਨਹੀਂ ਰਹੇਗਾ !
ਤਾਂ ਨੌਜਵਾਨੋ !
ਤੁਹਾਡੇ ਵਿਚੋਂ ਹੀ
ਕੋਈ ਹਰੀ ਸਿੰਘ ਨਲਵਾ,
ਨਵਾਬ ਸਿੰਘ ਕਪੂਰ,
ਬੰਦਾ ਸਿੰਘ ਬਹਾਦਰ,
ਉਠ ਖਲੋਏਗਾ !

—ਤੇ ਚਮਕੇਗੀ ਫਿਰ
ਇਕ ਵਾਰ
ਅਣਖ ਦੀ ਸ਼ਮਸ਼ੀਰ !
ਤੇ ਮੁਕ ਜਾਵੇਗੀ
ਜ਼ੁਲਮ ਸਿਤਮ ਦੀ ਵਹੀਰ !
ਕੋਈ ਅੜ ਨਾ ਸਕੇਗਾ
ਕੋਈ ਖੜ ਨਾ ਸਕੇਗਾ !
ਓਹਨਾਂ ਲੋਹ-ਮਰਦਾਂ ਅੱਗੇ
ਜਿਨ੍ਹਾਂ ਕਹਿਣੀ ਤੇ ਕਰਨੀ ਦੇ
ਫਰਕ ਦੀ
ਮਿਟਾ ਦਿਤੀ ਹੈ ਲਕੀਰ !

ਉਠਣਗੇ ਬਹਾਦਰ
ਇਕ ਵਾਰ ਫਿਰ
ਤੇ ਲਾਉਣਗੇ ਨਾ ਚਿਰ
ਤੋੜ ਸੁਟਣਗੇ ਕਿਲੇ, ਪਾਪ ਦੇ
ਭੰਨ ਦੇਣਗੇ ਸਿਰ ਹੰਕਾਰ ਦਾ
ਫੂਕ ਦੇਣਗੇ ਘਰ ਬਾਰ
ਵਜ਼ੀਰ ਖਾਂ ਜਹੇ ਬਦਕਾਰ ਦਾ ।

ਇਤਿਹਾਸ ਦੇ ਹਰ ਪੱਤਰੇ ਤੇ
ਉਕਰੇ ਹੋਏ ਹਨ
ਜੋ ਅੱਖਰ
ਲਿਖੇ ਗਏ ਸਨ ਇਹ ਸਾਰੇ
ਸਿੰਘਾਂ ਦੇ ਖੂਨ ਨਾਲ !
ਉਠ ਸਿੱਖ ਨੌਜਵਾਨਾਂ
ਆਪਣਾ ਵਿਰਸਾ ਤੂੰ ਸੰਭਾਲ !
ਮੱਠੀ ਨਹੀਂ ਪੈਣ ਦੇਣੀ
ਆਪਣੇ ਕਦਮਾਂ ਦੀ ਚਾਲ !
ਤੇਰੀ ਰਫਤਾਰ ਬਣੇਗੀ
ਫ਼ਿਰ ਜਗਤ ਲਈ ਮਿਸਾਲ !

ਸਵਾਰਥ ਦੇ ਸੰਗਲ ਤੋੜ ਕੇ
ਲਾਲਚ ਦਾ ਗਲਾ ਮਰੋੜ ਕੇ
ਵਿਕਾਰਾਂ ਨੂੰ ਬਾਹਰ ਕੱਢ ਕੇ
ਨਸ਼ਿਆਂ ਦਾ ਰਸਤਾ ਛੱਡ ਕੇ
ਮੋਹ ਮਾਇਆ ਮਨ ਚੋਂ ਕੱਢ ਕੇ
ਤੂੰ ਬਨਣਾ ਹੈ ਉਹ ਇਨਸਾਨ !
ਜਿਸਦੀ ਸਾਜਨਾ ਲਈ
ਲੱਖਾਂ ਸਿੰਘ ਹੋ ਗਏ ਕੁਰਬਾਨ!
ਜਿਥੇ ਵੀ ਹੁਣ ਹੋਏਗਾ
ਤੇਰਾ ਇਮਤਿਹਾਨ
ਤੂੰ ਬਰਕਰਾਰ ਹੈ ਰੱਖਣੀ
ਸਿੱਖੀ ਦੀ ਪੂਰੀ ਸ਼ਾਨ ।

●

# ❋❋ ਸਰਹੰਦ ਦਾ ਬੁਰਜ ਤੇ ਕਵੀ ❋❋

□ ਸ: ਪ੍ਰੀਤਮ ਸਿੰਘ 'ਕਾਸਿਦ'

ਕਵੀ : ਐ ਖੂਨੀ ਸਰਹੰਦ ਦੇ ਵਾਸੀ,
ਮਿੱਟੀ ਦੇ ਐ ਪਾਕ ਮੁਜੱਸਮੇ,
ਕੀ ਤੂੰ ਆਪਣੀ ਠੰਡੀ ਹਿੱਕ ਤੇ,
ਸੁੱਤੀਆਂ ਤਿੰਨ ਤਸਵੀਰਾਂ ਤੱਕੀਆਂ ?

ਇਕ ਬੁਢੀ, ਉਹਦਾ ਨਿੱਘਾ ਸੀਨਾ,
ਦੋ ਬਾਲਕ ਜਿਉਂ ਚੰਨ ਦੇ ਟੁਕੜੇ,
ਲੱਕ ਉਹਨਾਂ ਦੇ ਨਿੱਕੀਆਂ ਨਿੱਕੀਆਂ,
ਸੁੰਦਰ ਤੂੰ ਸ਼ਮਸ਼ੀਰਾਂ ਤੱਕੀਆਂ ।

ਓਏ ਚਿਹਰਿਆਂ ਉਤੇ ਨੂਰ ਜਲਾਲੀ,
ਬੁਲੀਆਂ ਤੇ ਕਲੀਆਂ ਦਾ ਖੇੜਾ,
ਕੀ ਤੂੰ ਐਸੇ ਹੁਸਨ ਦੇ ਪੈਰੀਂ,
ਪਈਆਂ ਹੋਈਆਂ ਜੰਜ਼ੀਰਾਂ ਤੱਕੀਆਂ ?

ਮੈਂ ਸੁਣਿਐ, ਤੂੰ ਮਾਂ ਸੁੰਦਰੀ ਦੇ,
ਸੁੰਦਰ ਲਾਲਾਂ ਦੇ ਸਿਰ ਉੱਤੇ,
ਗੁਰ - ਸਿੱਖੀ ਦੇ ਪਾਕ ਪਵਿੱਤਰ,
ਮਹਿਲ ਦੀਆਂ ਤਾਮੀਰਾਂ ਤੱਕੀਆਂ ?

ਅੱਜ ਵੀ ਤੇਰੀ ਪੱਥਰ ਅੱਖੋਂ,
ਲਹੂ ਦੇ ਟੇਪੇ ਸਿੰਮਦੇ ਦਿਸਣ,
ਜਿਨ੍ਹਾਂ ਵਿਚੋਂ ਅੱਖ ਮੇਰੀ ਨੇ,
ਦੇਸ਼ ਦੀਆਂ ਤਕਦੀਰਾਂ ਤੱਕੀਆਂ ।

ਤੇਰੇ ਹਰ ਜ਼ੱਰੇ ਨੂੰ ਚੁੰਮਣ,
ਤੇ ਦਿਲ ਮੇਰਾ ਉਬਾਲੇ ਖਾਂਦੈ,
ਖਬਰੇ ਇਨ੍ਹਾਂ ਜ਼ਰਿਆਂ ਅੰਦਰ,
ਦਿਲ ਨੇ ਕੀ ਤਾਸੀਰਾਂ ਤੱਕੀਆਂ ।

ਬੁਰਜ : ਮੈਂ ਮਿੱਟੀ ਦਾ ਬੁੱਤ ਨਿਮਾਣਾ,
ਲੋਕ ਮੇਰੇ ਜ਼ਰਿਆਂ ਨੂੰ ਚੁੰਮਦੇ,
ਕਿਉਂ ਚੁੰਮਦੇ ਨਾ ਪੁਛੋ ਯਾਰੋ,
ਬਸ ਇਹੋ ਇਕ ਬਾਤ ਨਾ ਪੁਛੋ ।

ਮੇਰੇ ਪੱਥਰ ਸੀਨੇ ਅੰਦਰ,
ਮੁਗਲਾਂ ਦੇ ਅਤਿ ਨੀਚ ਜ਼ੁਲਮ ਦੇ,
ਸਦੀਆਂ ਤੋਂ ਜੋ ਡਕੇ ਹੋਏ ਨੇ,
ਲਹੂ ਲਿਬੜੇ ਹਾਲਾਤ ਨਾ ਪੁਛੋ।
ਵੇਖੇ ਹੋਸਨ ਜਗ ਨੇ ਲੱਖਾਂ,
ਕਾਰੂੰ ਜਿਹੇ ਦੌਲਤ ਦੇ ਭੁਖੇ,
ਪਰ ਦੌਲਤ ਲਈ ਜੋ ਕੁਝ ਕੀਤੈ,
ਗੰਗੂ ਜਿਹੇ ਕਮਜ਼ਾਤ ਨਾ ਪੁਛੋ।
ਮੇਰੀ ਬਰਫ਼ੋਂ ਠੰਡੀ ਹਿੱਕ ਤੇ,
ਜੋੜੀ ਇਕ ਕਲੇਜੇ ਘੁੱਟ ਕੇ,
ਕਿਵੇਂ ਗੁਜ਼ਾਰੀ ਮਾਤਾ ਗੁਜਰੀ,
ਹਾਏ ਉਹ ਖੂਨੀ ਰਾਤ ਨਾ ਪੁਛੋ।
ਨਾ ਪੁਛੋ, ਨਹੀਂ ਦੱਸਣ ਜੋਗਾ,
ਗੁਜਰੀ ਦੇ ਅਰਮਾਨਾਂ ਚਾੜ੍ਹੀ,
ਖੂਨੀ ਮੁਗ਼ਲਾਂ ਦੇ ਘਰ ਢੁੱਕੀ,
ਮੁੜ ਵਾਪਸ ਬਾਰਾਤ ਨਾ ਆਈ।
ਸੂਰਜ ਤੇ ਚੰਨ ਐਸੇ ਡੁਬੇ,
ਐਸਾ ਪਿਆ ਹਨੇਰਾ ਜੱਗ ਤੇ,
ਅੱਜ ਤੀਕਰ ਸੰਸਾਰ ਦੇ ਉੱਤੇ,
ਮੁੜ ਕੇ ਉਹ ਪ੍ਰਭਾਤ ਨਾ ਆਈ।
ਕਿਹਾ ਵਜ਼ੀਦੇ "ਜ਼ੋਰਾਵਰ ਸਿੰਘ !
ਔਹ ਤੱਕ ਲੈ ਆਰੇ ਦੇ ਦੰਦੇ ?"
"ਓਏ ਮਤੀ ਦਾਸ ਦੇ ਸਿਰ ਨੇ ਜ਼ਾਲਮ,
ਇਹ ਦੰਦੇ ਅਜ਼ਮਾ ਵੇਖੇ ਨੇ।"
"ਸੋਚ ਫਤਹਿ ਸਿੰਘ, ਸੋਚ, ਨਹੀਂ ਤੇ,
ਮਛਲੀ ਵਾਂਗ ਲੋਹਾਂ ਤੇ ਤਲਸਾਂ",
"ਓਏ ਇਹਨਾਂ ਤੇ ਮੇਰੇ ਬਾਬੇ ਅਰਜਨ,
ਆਪਣੇ ਅੰਗ ਤਲਵਾਂ ਵੇਖੇ ਨੇ।"
"ਜ਼ੋਰਾਵਰ ਸਿੰਘ ਆਲੂਆਂ ਵਾਂਗੂ,
ਦੇਗਾਂ ਵਿਚ ਉਬਾਲੇ ਜਾਸੋ",
"ਓਏ ਗੁਰਸਿੱਖੀ ਲਈ ਸਿੱਖ ਦਿਆਲੇ,
ਕਈ ਉਬਾਲੇ ਖਾ ਵੇਖੇ ਨੇ।"

"ਓਏ ਗਡੋ ਪਾਤਾਲਾਂ ਦੇ ਵਿਚ ਗਡੋ,
ਵਢੋ ਟੋਕਿਆਂ ਦੇ ਨਾਲ ਵਢੋ,
ਜ਼ੁਲਮ ਦੇ ਅਗੇ ਸੀਸ ਅਸਾਡਾ,
ਨਾ ਝੁਕਿਐ, ਨਾ ਝੁਕਣੈ ਖਾਨਾਂ !
ਤੇਰੀਆਂ ਰੰਬੀਆਂ ਛਵੀਆਂ ਪਾਸੋਂ,
ਤੇਰੀਆਂ ਤੇਜ਼ ਕਟਾਰਾਂ ਪਾਸੋਂ,
ਗੋਬਿੰਦ ਸਿੰਘ ਦਾ ਲਹੂ ਅਣਖੀਲਾ,
ਨਾ ਮੁਕਣੈ ਨਾ ਸੁਕਣੈ ਖਾਨਾਂ।"
"ਗੋਬਿੰਦ ਸਿੰਘ ਦੇ ਬਾਗੀ ਪੁੱਤਰੋ,
ਤੁਹਾਡੀ ਵਿਚ ਉਡੀਕ ਜੇ ਖੜੀਆਂ,
ਐਧਰ ਕੁਲ ਜੱਨਤ ਦੀਆਂ ਹੂਰਾਂ,
ਐਧਰ ਕੁਲ ਨੰਗੀਆਂ ਤਲਵਾਰਾਂ।
ਐਧਰ ਜੋਬਨ ਦੇ ਬੁਰਕੇ ਵਿਚ,
ਚੰਨ ਜਿਹੀਆਂ ਸੁੰਦਰ ਮੁਟਿਆਰਾਂ,
ਐਧਰ ਭੁੱਖੀਆਂ ਤੇ ਤ੍ਰਿਹਾਈਆਂ,
ਖੂਨੀ ਰੰਬੀਆਂ ਤੇਜ਼ ਕਟਾਰਾਂ।
ਐਧਰ ਜਾਮ ਸੁਰਾਹੀਆਂ ਸ਼ਰਬਤ,
ਖਿਲਤਾਂ ਰੁਤਬੇ ਮੌਜ ਬਹਾਰਾਂ,
ਐਧਰ ਇੱਟਾਂ, ਚੂਨਾ, ਗਾਰਾ,
ਮੌਤ ਦੀਆਂ ਖੱਡਾਂ ਤੇ ਗਾਰਾਂ।
ਓਏ ਫੁਲਾਂ ਤੋਂ ਵੀ ਸੋਹਲ ਮਸੂਮੋਂ,
ਚੁਣ ਸਕੋ ਤਾਂ ਚੁਣ ਲਓ ਮੰਜ਼ਲ,
ਨਹੀਂ ਤਾਂ ਤੁਹਾਨੂੰ ਨਿਗਲਣ ਖਾਤਰ,
ਮੂੰਹ ਅੱਡੀ ਖੜੀਆਂ ਦੀਵਾਰਾਂ।
ਸ਼ੇਰ ਵਾਂਗ ਗਰਜ ਸ਼ਹਿਜ਼ਾਦੇ,
ਸਾਡੇ ਖੂਨ ਦਾ ਕਤਰਾ ਕਤਰਾ,
ਸਾਡੇ ਦੇਸ਼ ਦੇ ਮੁਖੜੇ ਉਤੋਂ,
ਗੁਲਾਮੀ ਦੇ ਦਾਗ ਨੂੰ ਧੋਸੀ।
ਕਿਸੇ ਰੜੇ ਤੇ ਸੁੱਤਾ ਹੋਇਆ,
ਸ਼ਹਿਨਸ਼ਾਹਾਂ ਦਾ ਸ਼ਾਹ ਗੋਬਿੰਦ ਸਿੰਘ,
ਸਾਡੀ ਕੁਰਬਾਨੀ ਨੂੰ ਸੁਣ ਕੇ,
ਖੁਸ਼ੀਆਂ ਦੇ ਖੁਦ ਹਾਰ ਪਰੋਸੀ।

"ਸਾਡਿਆਂ ਸਿਰਾਂ ਤੇ ਉਸਰੀਆਂ ਹੋਈਆਂ,
ਤੇਰੇ ਜ਼ੁਲਮ ਦੀਆਂ ਦੀਵਾਰਾਂ,
ਗੁਰਸਿੱਖੀ ਦੇ ਪਾਕ ਮਹੱਲ ਲਈ,
ਬਣ ਜਾਸਨ ਬੁਨਿਆਦਾਂ ਖਾਨਾਂ।

ਅਸੀਂ ਉਸ ਸਿੱਖੀ ਦੇ ਬੂਟੇ,
ਉਤੇ ਮੌਲੇ ਹੋਏ ਦੋ ਗੁੰਚੇ,
ਜਿਸ ਨੂੰ ਆਪਣਾ ਖ਼ੂਨ ਪਿਲਾਇਐ,
ਲੱਖਾਂ ਹੀ ਫਰਹਾਦਾਂ ਖਾਨਾਂ।

ਓਏ ਅਸੀਂ ਉਸ 'ਤੇਗ' ਦੇ ਪੋਤੇ,
ਜਿਸ ਨੇ ਤੇਗ ਜ਼ੁਲਮ ਦੀ ਤੋੜੀ।
ਤੇ ਜਿਸ ਦੇ ਪਾਸੋਂ ਦ੍ਰਿੜਤਾ ਮੰਗੀ,
ਝੋਲੀ ਅੱਡ ਫੌਲਾਦਾਂ ਖਾਨਾਂ।

ਓਏ ਤੂੰ ਗੋਬਿੰਦ ਸਿੰਘ ਦੇ ਲਹੂ ਤੋਂ,
ਆਪਣੀ ਈਨ ਮਨਾਉਣੀ ਚਾਹਨੈ,
ਕਿਆਮਤ ਤਕ ਨਾ ਪੂਰੀਆਂ ਹੋਸਨ,
ਤੇਰੀਆਂ ਨੀਚ ਮੁਰਾਦਾਂ ਖਾਨਾਂ।

ਖਾਨਾਂ! ਸਾਡੀ ਯਾਦਗਾਰ ਤੇ,
ਜੁਗਾਂ ਜੁਗਾਂ ਤਕ ਦੀਵੇ ਜਗਸਨ,
ਪਰ ਮੁਗਲਾਂ ਦੀਆਂ ਕਬਰਾਂ ਉਤੇ,
ਜੁਗਨੂੰ ਦੀ ਵੀ ਲੋਅ ਨਹੀਂ ਹੋਣੀ।

ਗੋਬਿੰਦ ਸਿੰਘ ਦੀ ਅੱਖ ਦੇ ਮੋਤੀ,
ਅਰਸ਼ਾਂ ਉੱਤੇ ਝਿਲਮਲ ਕਰਸਨ।
ਔਰੰਗਜ਼ੇਬ ਦੀ ਲਾਸ਼ ਨਿਕਾਰੀ,
ਮਿੱਟੀ ਵਿਚ ਲੁਕੋ ਨਹੀਂ ਹੋਣੀ।"

ਸੂਰਜ ਦੀਆਂ ਸੁਨਹਿਰੀ ਅੱਖਾਂ,
ਲੱਖਾਂ ਜ਼ੁਲਮ ਜਗਤ ਦੇ ਵੇਖੇ,
ਪਰ ਇਹੋ ਜਿਹਾ ਖ਼ੂਨੀ ਸਾਕਾ,
ਅਗੇ ਵਿਚ ਸੰਸਾਰ ਨਾ ਹੋਇਆ।

ਸਭ ਧਰਮਾਂ ਦੀਆਂ ਤਵਾਰੀਖਾਂ ਦੇ,
ਪਤਰੇ ਫੋਲ ਫੋਲ ਕੇ ਡਿਠੇ,

ਪਰ ਦਸਮੇਸ਼ ਦੇ ਲਾਲਾਂ ਵਰਗਾ,
ਹੋਰ ਕੋਈ ਖੁਦਾਰ ਨਾਂਹ ਹੋਇਆ ।

ਹੰਸਾਂ ਵਰਗੇ ਬਾਲ ਇਆਣੇ,
ਮੌਤ ਦੀ ਗੋਦੀ ਵਿਚ ਜਾ ਸੁਤੇ,
ਮੈਂ ਇਕ ਐਸਾ ਜਿਗਰਾ ਤਕਿਐ,
ਜਿਸ ਤੇ ਗਮ ਦਾ ਵਾਰ ਨਾ ਹੋਇਆ ।

ਅੰਬਰ ਪਿਟਿਆ, ਧਰਤੀ ਚੀਕੀ,
ਬਾਜ ਤੜਫਿਆ, ਨੀਲਾ ਰੋਇਆ,
ਪਰ ਨੀਲੇ ਦਾ ਛੈਲ ਛਬੀਲਾ,
ਬਾਂਕਾ ਸ਼ਾਹ ਸਵਾਰ ਨਾ ਰੋਇਆ ।

'ਕਾਸਿਦ' ਮੇਰੀ ਪੱਥਰ ਅੱਖੋਂ,
ਸਿਮੇਂ ਹੋਏ ਇਹ ਲਹੂ ਦੇ ਟੇਪੇ,
ਮੁਗਲਾਂ ਦੇ ਖੂਨੀ ਚਿਹਰੇ ਤੇ,
ਬਦਨਾਮੀ ਦੇ ਦਾਗ ਬਣੇ ਨੇ ।

ਮੇਰੇ ਹਰ ਜ਼ਰਰੇ ਦੇ ਵਿਚੋਂ,
ਉਹਨਾਂ ਦੀ ਤਸਵੀਰ ਹੈ ਦਿਸਦੀ,
ਜਿਹੜੇ ਆਪਣਾ ਆਪ ਜਲਾ ਕੇ,
ਕੌਮ ਲਈ ਚਿਰਾਗ ਬਣੇ ਨੇ ।

★

## ✸ ਗੁਰਸਿੱਖ ਕੈਸਾ ਚਾਹੀਏ ✸

□ ਸ: ਰਣਜੀਤ ਸਿੰਘ

ਸਾਹਿਬ ਗੁਰੂ ਗਰੰਥ ਸਾਹਿਬ ਬਿਨ, ਹੋਰ ਕਿਤੇ ਨਾ ਸੀਸ ਝੁਕਾਵੇ ।
ਕਾਮ, ਕ੍ਰੋਧ, ਮੋਹ, ਲੋਭ ਤਿਆਗੇ, 'ਹੌਂ-ਮੈਂ' ਤਾਈਂ ਮਾਰ ਮੁਕਾਵੇ ।
ਨਿੰਦਿਆ ਸੁਣੇ ਨਾ ਕਰੇ ਬਖੀਲੀ, ਹਰਦਮ ਗੀਤ ਹਰੀ ਦੇ ਗਾਵੇ ।
ਕੂੜ ਤਿਆਗੇ, ਸੱਚ ਨੂੰ ਧਾਰੇ, ਕਰਮ ਕਰੇ ਸ਼ੁਭ ਕਾਰ ਕਮਾਵੇ ।
ਦਸਾਂ ਨੌਹਾਂ ਦੀ ਕਰੇ ਕਮਾਈ, ਉਸ ਤਾਈਂ ਫਿਰ ਵੰਡ ਕੇ ਖਾਵੇ ।
'ਸਤਿਨਾਮ' ਦਾ ਬਣੇ ਵਪਾਰੀ, ਆਪ ਜਪੇ ਅਵਰਾ ਨਾਮ ਜਪਾਵੇ ।
ਮੱਤ ਉੱਚੀ, ਮਨ ਨੀਵਾਂ ਰੱਖੇ, ਤੇ ਖਲਕਤ ਦੀ ਸੇਵ ਕਮਾਵੇ ।
ਅੰਮ੍ਰਿਤ ਛੱਕ ਕੇ ਰਹਿਤਾਂ ਰੱਖ ਕੇ, ਸਤਿਗੁਰ ਦਾ ਉਪਦੇਸ਼ ਕਮਾਵੇ ।
'ਫਰਸ਼ੀ' ਐਸੇ ਗੁਰਸਿੱਖ ਦੇ, ਚਰਨਾਂ ਦੀ ਧੂੜੀ ਵਿਚ ਨ੍ਹਾਵੇ ॥

# ★ ਸਿੱਖ–ਇਕ ਅਨੋਖਾ ਪਾਂਧੀ ★

□ ਸ: ਗੁਰਦਿਤ ਸਿੰਘ 'ਕੁੰਦਨ'

ਇਹ ਰਾਹੀ ਓਸ ਦੁਨੀਆਂ ਦਾ, ਇਹ ਪਾਂਧੀ ਓਸ ਦੁਨੀਆਂ ਦਾ।
ਜਿਦ੍ਹੀ ਹਰ ਮੁਸਕਰਾਹਟ ਹੀ, ਦਿਲਾਂ ਦਾ ਨੂਰ ਹੋ ਜਾਵੇ।
ਜਿਦ੍ਹੀ ਮਿੱਟੀ 'ਚ ਡਿਗ ਕੇ ਅੱਥਰੂ ਕੁਹਤੂਰ ਹੋ ਜਾਵੇ।
ਤਬਾਹੀ ਨੂੰ ਬੁਲਾਉਂਦੇ ਆਪ, ਘਰ ਵਿੱਚ ਰਾਜ਼ਦਾਂ ਵੇਖੇ।
ਚਮਨ ਬਰਬਾਦ ਹੁੰਦਾ ਵੇਖ, ਹਸਦੇ ਬਾਗ਼-ਬਾਂ ਵੇਖੇ।
ਇਹ ਰਾਹੀ ਓਸ ਦੁਨੀਆਂ ਦਾ, ਇਹ ਪਾਂਧੀ ਓਸ ਦੁਨੀਆਂ ਦਾ।

ਭੁਚਾਲਾਂ ਨਾਲ ਮਿਟ ਮਿਟ ਕੇ, ਜਿਦ੍ਹੀ ਤਕਦੀਰ ਬਣਦੀ ਏ।
ਜਿਦ੍ਹੀ ਹਰ ਰਮਜ਼ ਦੀ, ਖ਼ੂਨੀ ਜਹੀ ਤਸਵੀਰ ਬਣਦੀ ਏ।
ਕਦੇ ਕੋਈ ਰਾਗਣੀ ਜਿੱਥੇ, ਦਰਦ ਬਿਨ ਗਾਈ ਨਹੀਂ ਜਾਂਦੀ।
ਮੁਹੱਬਤ ਤੋਂ ਬਿਨਾਂ ਕੋਈ, ਕਹਾਣੀ ਪਾਈ ਨਹੀਂ ਜਾਂਦੀ।
ਤੂਫਾਨਾਂ ਨਾਲ ਜਿੱਥੇ ਖੇਡਣਾ ਹੀ ਜ਼ਿੰਦਗਾਨੀ ਏ।
ਕੋਈ ਕਿਸ਼ਤੀ ਕਨਾਰੇ ਤੇ, ਕਦੇ ਲਾਈ ਨਹੀਂ ਜਾਂਦੀ।
ਇਹ ਰਾਹੀ ਓਸ ਦੁਨੀਆਂ ਦਾ, ਇਹ ਪਾਂਧੀ ਓਸ ਦੁਨੀਆਂ ਦਾ।

ਜਿਦ੍ਹੀ ਮਿੱਟੀ ਦੇ ਜ਼ੱਰਿਆਂ ਨੂੰ ਖ਼ੁਮਾਰੀ ਨਾਮ ਦੀ ਰਹਿੰਦੀ।
ਤੇ ਜਿਹਦੀ ਹਰ ਸੁਬ੍ਹਾ ਨੂੰ ਇੰਤਜ਼ਾਰੀ ਸ਼ਾਮ ਦੀ ਰਹਿੰਦੀ।
ਧੁਨੀ ਆਸਾ ਦੀ ਜਾਂ ਪ੍ਰਭਾਤ ਦੇ ਕੰਨਾਂ 'ਚ ਆ ਪੈਂਦੀ।
ਬੁਝੀ ਹੋਈ ਜ਼ਿੰਦਗੀ ਮੁੜ ਕੇ, ਸਦਾ ਲਈ ਮੁਸਕਰਾ ਪੈਂਦੀ।
ਸਮੇਂ ਨੂੰ ਲੋਰ ਆ ਜਾਵੇ, ਪੰਖੇਰੂ ਸਿਰ ਹਿਲਾ ਉਠਦੇ।
ਹਵਾ ਵਿਚ ਆ ਜਾਇ ਮਸਤੀ ਸਿਤਾਰੇ ਜਗ-ਮਗਾ ਉਠਦੇ।
ਇਹ ਸਿਰ-ਲੱਥਾਂ ਦੀ ਬਸਤੀ ਏ, ਇਹਦਾ ਵਿਸ਼ਵਾਸ ਬਾਣੀ ਤੇ।
ਇਹਨਾਂ ਮਾਨੋਂ ਅੱਗ ਦੇ ਮੰਦਰ ਦੀ, ਨੀਂਹ ਰੱਖੀ ਏ ਪਾਣੀ ਤੇ।
ਇਹ ਰਾਹੀ ਓਸ ਦੁਨੀਆਂ ਦਾ, ਇਹ ਪਾਂਧੀ ਓਸ ਦੁਨੀਆਂ ਦਾ।

ਮੁਹੱਬਤ ਤੋਂ ਵੀ ਲੰਮੀ ਉਮਰ, ਜੀਊਂਦੇ ਸੜਦੇ ਪ੍ਰਵਾਨੇ।
ਕਦੇ ਰੰਬੀ ਦੀ ਜੀਭਾ ਤੋਂ, ਜਿਥੇ ਕਿ ਖੂਨ ਨਹੀਂ ਸੁਕਦਾ।
ਕਿਸੇ ਵੇਲੇ ਵੀ ਚਰਖੀ ਦਾ, ਜਿਥੇ ਕਿ ਪੰਧ ਨਹੀਂ ਮੁੱਕਦਾ।
ਇਹ ਰਾਹੀ ਓਸ ਦੁਨੀਆਂ ਦਾ, ਇਹ ਪਾਂਧੀ ਓਸ ਦੁਨੀਆ ਦਾ।

ਜਿਥੇ ਹਰ ਸਿਦਕ ਦਾ ਮੋਤੀ, ਲੁਟਾਇਆ ਪੰਥ ਲਈ ਜਾਂਦਾ।
ਜਿਥੇ ਹਰ ਖ਼ੂਨ ਦਾ ਕਤਰਾ, ਬਹਾਇਆ ਪੰਥ ਲਈ ਜਾਂਦਾ।
ਸਦਾ ਆਜ਼ਾਦ ਨੇ ਪੰਛੀ, ਹੁਸਨ ਦੀਆਂ ਬੇ-ਅਸਰ ਫਾਹੀਆਂ।
ਇਸ਼ਕ ਨੂੰ, ਜ਼ੁਲਫ ਦੀ ਛਾਵੇਂ, ਕਦੀ ਨਹੀਂ ਨੀਂਦਰਾਂ ਆਈਆਂ।

ਪਏ ਨੇ ਤਾਜ ਪੈਰਾਂ ਤੇ, ਨਵਾਬੀ ਠੋਕਰਾਂ ਖਾਂਦੀ।
ਕਿਸੇ ਮੌਲਾ ਦੇ ਬੰਦੇ ਨੂੰ, ਕੋਈ ਸ਼ੁਹਰਤ ਨਹੀਂ ਭਾਂਦੀ।

ਇਹ ਰਾਹੀ ਓਸ ਦੁਨੀਆਂ ਦਾ, ਇਹ ਪਾਂਧੀ ਓਸ ਦੁਨੀਆਂ ਦਾ।

ਜੋ ਸੁਣ ਬਾਜ਼ਾਂ ਦੇ ਪੰਜਿਆਂ ਚੋਂ, ਦੁਖੀ ਬੇਕਸ ਪੁਕਾਰਾਂ ਨੂੰ।
ਜਿਗਰ ਦੀਆਂ ਬੋਟੀਆਂ ਪਾ ਕੇ, ਛੁਡਾ ਲੈਂਦਾ ਗੁਟਾਰਾਂ ਨੂੰ।
ਜਿਹਦੀ ਹਰ ਪਲਕ ਗੁੱਸਾ ਖਾ, ਨਿਰੀ ਤਲਵਾਰ ਬਣ ਜਾਵੇ।
ਜੇ ਡਿੱਗੇ ਅੱਖ ਚੋਂ ਹੰਝੂ, ਤਾਂ ਉਹ ਅੰਗਿਆਰ ਬਣ ਜਾਵੇ।

ਕਦੀ ਤਲਵਾਰ ਜੇ ਲਿਸ਼ਕੇ ਅਨ੍ਹੇਰਾ ਦੂਰ ਕਰ ਦੇਵੇ।
ਵਗੇ ਜੇ ਵਹਿਣ ਖੰਡੇ ਦਾ, ਚਟਾਨਾਂ ਚੂਰ ਕਰ ਦੇਵੇ।

★

## ੦ ਸਿੱਖੀ ੦

□ ਸ: ਹਰਨਾਮ ਸਿੰਘ 'ਜੋਸ਼ੀਲਾ'

ਐ ਸਿੱਖੀ ਪਿਆਰੀ ਸ਼ਿੰਗਾਰੀ ਐ ਸਿੱਖੀ,
ਤੂੰ ਖੰਡੇ ਦੀ ਧਾਰੋਂ ਨਿਆਰੀ ਤੇ ਤਿੱਖੀ।

ਤੂੰ ਦੁੱਖਾਂ 'ਚ ਜੰਮੀ ਤੇ ਸੂਲਾਂ ਤੇ ਖੇਡੀ,
ਨਾ ਝੱਲੀ ਮੁਸੀਬਤ ਕਿਸੇ ਤੇਰੇ ਜੇਡੀ।

ਤੇਰਾ ਬੂਟਾ ਲਾਇਆ ਸੀ ਨਾਨਕ ਪਿਆਰੇ,
ਤੇ ਤਾਹੀਓਂ ਨੇ ਤੇਰੇ ਇਹ ਕੌਤਕ ਨਿਆਰੇ।

ਇਤਿਹਾਸ ਤੇਰਾ ਵੱਖਰਾ ਤੇ ਵੱਖਰੀ ਕਹਾਣੀ,
ਤੂੰ ਸਭਨਾਂ ਤੋਂ ਸੁੱਚੀ ਤੂੰ ਸਭਨਾਂ ਦੀ ਰਾਣੀ।

ਤੂੰ ਜੰਮੇ ਬਹਾਦਰ ਬੜੇ ਭਾਰੇ ਭਾਰੇ,
ਜੋ ਮੌਤੋਂ ਨਹੀਂ ਡਰਦੇ ਤੇ ਲੜਨੋਂ ਨਾ ਹਾਰੇ।

ਤੂੰ ਸ਼ੇਰਾਂ ਦੀ ਜਨਨੀ, ਤੂੰ ਬੀਰਾਂ ਦੀ ਮਾਂ ਏਂ,
ਤੇ ਏਸੇ ਲਈ ਉੱਚਾ, ਤੇਰਾ ਸਭ ਤੋਂ ਨਾਂ ਏ।

ਤੇਰੇ ਪੁੱਤੀਂ ਪੁਆਏ ਗਲ ਮੌਤਾਂ ਦੇ ਰੱਸੇ,
ਔਹ ਤੇਰਾ ਪੁੱਤਰ ਕੋਈ ਤਵੀਆਂ ਤੇ ਹੱਸੇ ।
ਔਹ ਤੇਰੀ ਧੀ ਦੀ ਝੋਲੀ 'ਚ ਪੁੱਤਰਾਂ ਦੇ ਟੋਟੇ,
ਸਮਝੋ ਕਿ ਮੁਗਲਾਂ ਦੇ ਹੈਨ ਭਾਗ ਖੋਟੇ ।
ਮਣ-ਮਣ ਦਾ ਪੀਹਣਾ ਕੋਈ ਜੇਲ੍ਹਾਂ 'ਚ ਪੀਂਹਦੀ,
ਉਹ ਪੁੱਤਾਂ ਦੇ ਬਾਝੋਂ ਖਰੇ ਕੀਕਣ ਜੀਂਦੀ ।
ਔਹ ਤੇਰਾ ਪੁੱਤਰ ਕੋਈ ਖੋਪਰ ਲਹਾਉਂਦੈ,
ਔਹ ਤੇਰਾ ਪੁੱਤਰ ਪਿਆ ਬੰਦ ਬੰਦ ਕਟਾਂਦੈ ।
ਸਵਾ-ਸਵਾ ਲੱਖ ਨਾਲ ਕੋਈ ਕੱਲਾ ਹੀ ਲੜਦੈ,
ਭੜਥੂ ਉਹ ਪਾਉਂਦਾ ਹੈ ਜਿੱਧਰ ਵੀ ਵੜਦੈ ।
ਔਹ ਤੇਰਾ ਪੁੱਤਰ, ਮਤੀ ਦਾਸ ਪਿਆਰਾ,
ਔਹ ਜਿਹਦੇ ਸਿਰ ਉੱਤੇ, ਚਲਦਾ ਹੈ ਆਰਾ ।
ਔਹ ਤੇਰੇ ਪੁਤਰ ਨੇ ਲਾਇਆ ਹੈ ਨਾਹਰਾ,
ਮੌਤ ਦੇ ਨਾਲੋਂ ਮੈਨੂੰ ਸਿੱਖ ਧਰਮ ਪਿਆਰਾ ।
ਔਹ ਦੇਗ ਉਬਲੀ ਤੇ ਖਾਧਾ ਉਛਾਲਾ,
ਉਹਦੇ ਵਿਚ ਬੈਠਾ ਤੇਰਾ ਪੁੱਤਰ ਦਿਆਲਾ।
ਉਹਦਾ ਜਿਸਮ ਛਾਲੇ ਛਾਲੇ, ਉਹ ਫਿਰ ਵੀ ਹੱਸੇ,
ਕੋਈ ਰੂਪ ਇਲਾਹੀ, ਉਹਦੇ ਮੁੱਖੜੇ ਤੇ ਵੱਸੇ ।
ਔਹ ਤੇਗ ਥੱਲੇ, ਜਿਸ ਆਸਣ ਹੈ ਲਾਇਆ,
ਇਹ ਹੈ ਤੇਰਾ ਪੁਤਰ, ਜਿਨ ਧਰਮ ਬਚਾਇਆ ।
ਇਹ ਧਰਮ ਦਾ ਰਾਖਾ ਤੇ ਹਿੰਦ ਦੀ ਚਾਦਰ,
ਇਹ ਦੁਖੀਆਂ ਦਾ ਦਰਦੀ ਹੈ ਤੇਗ ਬਹਾਦਰ ।
ਔਹ ਤੇਰਾ ਪੁਤਰ, ਕੋਈ ਪੀਰਾਂ ਦਾ ਪੀਰ ਏ,
ਜੋ ਬਾਦਸ਼ਾਹੀ ਛੱਡ ਕੇ, ਬਣ ਗਿਆ ਫਕੀਰ ਏ ।
ਔਹ ਤੇਰੇ ਪੁਤਰ ਦੇ ਛੋਟੇ ਛੋਟੇ ਬੱਚੇ,
ਚਮਕੌਰ ਦੀ ਧਰਤੀ ਤੇ ਭਾਂਬੜ ਬਣ ਮੱਚੇ ।
ਔਹ ਨਿੱਕੇ-ਨਿੱਕੇ, ਦੋ ਨੀਹਾਂ 'ਚੋਂ ਬੋਲੇ,
ਜ਼ੁਲਮ ਦੇ ਝੱਖੜਾਂ ਤੇ ਮੀਹਾਂ 'ਚੋਂ ਬੋਲੇ ।

"ਧਰਮ ਦੀ ਖਾਤਰ ਜੋ ਜਾਨ ਵਾਰ ਜਾਵੇ,
ਉਹ ਆਪ ਹੋਵੇ ਅਮਰ, ਤੇ ਕੌਮ ਤਾਰ ਜਾਵੇ ।"

ਤੇਰੇ ਇਹਨਾਂ ਪੁਤਾਂ ਦੀ ਲੰਮੀ ਕਹਾਣੀ,
ਜੋ ਕੌਮ ਦੀ ਖਾਤਰ ਗਏ ਵਾਰ ਜਵਾਨੀ ।

ਊਧਮ ਸਿੰਘ ਵੀ ਤੇਰਾ, ਭਗਤ ਸਿੰਘ ਵੀ ਤੇਰਾ,
ਲੜਨੇ ਲਈ ਜਿਹਨਾਂ ਵਿਚ ਜਿਗਰਾ ਬਥੇਰਾ ।

ਇਹ ਤੇਰਾ ਪਿਆਰਾ ਕਰਤਾਰ ਸਿੰਘ ਸਰਾਭਾ,
ਜੋ ਕੌਮ ਦੀ ਸ਼ੋਭਾ, ਤੇ ਤੇਰੀ ਹੈ ਆਭਾ ।

ਤੇਰੀ ਸ਼ਾਨ ਤੇਰਾ 'ਜੋਸ਼ੀਲਾ' ਕੀ ਜਾਣੇ,
ਐ ਵਤਨਾ ਦੀਏ ਸ਼ਾਨੇ ਤੇ ਰਤਨਾਂ ਦੀਏ ਖਾਣੇਂ ।

ਐ ਸਿੱਖੀ ਪਿਆਰੀ, ਸ਼ਿੰਗਾਰੀ ਐ ਸਿੱਖੀ,
ਤੂੰ ਖੰਡੇ ਦੀ ਧਾਰੋਂ ਨਿਆਰੀ ਤੇ ਤਿੱਖੀ ।

●

## ★ ਛੇੜ ਸਕਾਂ ਮੈਂ ਤੇਰੇ ਉਪਕਾਰ ਦੀ ਗੱਲ ★

☐ ਸ: ਪ੍ਰੀਤਮ ਸਿੰਘ 'ਕਾਸਿਦ'

"ਮਹਾਂ-ਨੂਰ, ਬਹਾਰਾਂ ਦੇ ਜਨਮ ਦਾਤਾ,
ਛੇੜਾਂ ਕਿਸ ਤਰ੍ਹਾਂ ਤੇਰੀ ਗੁਲਜ਼ਾਰ ਦੀ ਗੱਲ ।

ਫੁੱਲ ਕੁਲ ਕਾਇਨਾਤ ਦੇ ਟੁੱਟ ਪੈਣੇ,
ਛਿੜੀ ਜਦੋਂ "ਅਜੀਤ", "ਜੁਝਾਰ" ਦੀ ਗੱਲ ।

ਬੁੱਢੇ ਅਰਸ਼ ਦੀ ਕਮਰ ਨਾ ਟੁੱਟ ਜਾਏ,
ਛੇੜੀ ਤਾਹੀਉਂ ਨਹੀਂ ਅਜੇ ਦੀਵਾਰ ਦੀ ਗੱਲ ।

ਗਿੱਠ ਗਿੱਠ ਲਾਲੀਆਂ ਚੜ੍ਹਦੀਆਂ ਕਿਣਕਿਆਂ ਤੇ,
ਛਿੜਦੀ ਜਦ ਵੀ ਤੇਰੇ ਪ੍ਰਵਾਰ ਦੀ ਗੱਲ ।

ਗੱਲਾਂ ਹੈਨ ਅਨੇਕ ਜਹਾਨ ਉੱਤੇ,
ਸਭ ਤੋਂ ਵਖਰੀ ਤੇਰੇ ਈਸਾਰ ਦੀ ਗੱਲ ।

ਮੇਰੀ ਕਲਮ 'ਚ ਇਤਨੀ ਜਾਨ ਕਿਥੇ,
ਛੇੜ ਸਕਾਂ ਮੈਂ ਤੇਰੇ ਉਪਕਾਰ ਦੀ ਗੱਲ ।" ●

# * ਤੈਨੂੰ ਪੰਥ ਦਾ ਵਾਲੀ ਵੰਗਾਰਦਾ ਏ *

ਸ: ਪਿਆਰਾ ਸਿੰਘ 'ਨਿਰਛਲ' ਅੰਮ੍ਰਿਤਸਰ

ਸਿੰਘਾ ! ਸੋਚਿਆ ਈ ਅੱਜ ਕਿਉਂ ਤੈਨੂੰ,
ਜਣਾ-ਖਣਾ ਆ ਕੇ ਮੋਢੇ ਮਾਰਦਾ ਏ ।
ਏਸ ਗੱਲ ਤੋਂ ਕੌਣ ਇਨਕਾਰ ਕਰਦੈ,
ਮਾੜਾ ਵੇਖ ਕੇ ਹਰ ਕੋਈ ਮਾਰਦਾ ਏ ।
ਅਣਖ ਆਨ ਜੋ ਗੈਰਤ ਗਵਾਏ ਆਪਣੀ,
ਉਹ ਤਾਂ ਹਰ ਮੁਹਾਜ ਤੇ ਹਾਰਦਾ ਏ ।
ਜਿਹੜਾ ਗੁਰੂ ਗ੍ਰੰਥ ਨੂੰ ਭੁਲ ਕੇ ਤੇ,
ਸਜਦੇ ਹੋਰ ਥਾਂ ਜਾ ਕੇ ਗੁਜ਼ਾਰਦਾ ਏ ।
ਓਸ ਸਿੱਖ ਨੂੰ ਕਿਵੇਂ ਮੈਂ ਸਿੱਖ ਆਖਾਂ,
ਜਿਹੜਾ ਦੂਹਰੀਆਂ ਨੀਤੀਆਂ ਧਾਰਦਾ ਏ ।
ਇਕ ਰੰਗ ਵਿਚ ਰਹਿ ਬਦਰੰਗ ਨਾ ਹੋ,
ਤੈਨੂੰ ਪੰਥ ਦਾ ਵਾਲੀ ਵੰਗਾਰਦਾ ਏ ।

ਸਿੰਘਾ ! ਓਦੋਂ ਤੂੰ ਸਿੰਘ ਨਹੀਂ ਰਹਿ ਜਾਂਦਾ,
ਜਦ ਤੂੰ ਹੋਰ ਥਾਂ ਸੀਸ ਝੁਕਾ ਲੈਨੇ ।
ਸਿੰਘਾ ! ਜਦੋਂ ਤੂੰ ਦਾਹੜੀ ਮੁਨਾ ਲੈਨੇ,
ਸਾਰੀ ਅਣਖ ਤੇ ਆਨ ਗੁਵਾ ਲੈਨੇ ।
ਜਦੋਂ ਤੇਲ ਸ਼ਨਿੱਚਰ ਨੂੰ ਪਾਣ ਜਾਨੈ,
ਜੜ੍ਹੀਂ ਆਪਣੀ, ਤੇਲ ਤੂੰ ਪਾ ਲੈਨੇ ।
ਚੁਗੇ ਜਾਂਦੇ ਨੇ ਓਦੋਂ ਈ ਫੁੱਲ ਤੇਰੇ,
ਧੌਲੇ ਦਾਹੜੀ ਦੇ ਜਦੋਂ ਚੁਗਾ ਲੈਨੇ ।
ਰਹਿਣੀ ਰਹਿਤ ਵਿਚ ਰਵ੍ਹੇਂ ਤਾਂ ਸਿੰਘ ਪੂਰਾ,
ਇਹ ਫੁਰਮਾਨ ਮੇਰੇ ਕਲਗੀਧਾਰ ਦਾ ਏ ।
ਸਿੱਖਾ ! ਸਿੱਖੀ ਰਵਾਇਤ ਵਿਚ ਰਹਿ ਪੂਰਾ,
ਤੈਨੂੰ ਪੰਥ ਦਾ ਵਾਲੀ ਵੰਗਾਰਦਾ ਏ ।

ਅੱਜ ਦਾ ਭੇਖੀ ਕੋਈ ਰੀਸਾਂ ਨਹੀਂ ਕਰ ਸਕਦਾ,
ਨੀਲੇ ਘੋੜੇ ਵਾਲੇ ਸ਼ਾਹ ਅਸਵਾਰ ਦੀਆਂ ।
ਸਿੰਘਾਂ ਓਹਦੀ ਕੁਰਬਾਨੀ ਨੂੰ ਵੇਖ ਕੇ ਤੇ,

ਅੱਖਾਂ ਗਈਆਂ ਚੁੰਧਿਆ ਸੰਸਾਰ ਦੀਆਂ।
ਕਲਗੀ ਵਾਲੇ ਨੇ ਪੁੱਤਾਂ ਦਾ ਖ਼ੂਨ ਪਾ ਕੇ,
ਨੀਹਾਂ ਰਖੀਆਂ ਪੰਥਕ ਦੀਵਾਰ ਦੀਆਂ।
ਇਕ ਦਰ ਖੋਪਰੀ ਪਈ ਅਜੀਤ ਦੀ ਏ,
ਇਕ ਦਰ ਆਂਦਰਾਂ ਪਈਆਂ ਜੁਝਾਰ ਦੀਆਂ।
ਮੱਥੇ ਉਤੇ ਉਸ ਰਤੀ ਨਾ ਵਟ ਪਾਇਆ,
ਘਾਣ ਲਹਿ ਗਿਆ ਸਾਰੇ ਪਰਵਾਰ ਦਾ ਏ।
ਤੇਰੇ ਉਤੋਂ ਜਿਸ ਪੁੱਤਾਂ ਨੂੰ ਵਾਰਿਆ ਏ,
ਵਾਲੀ ਪੰਥ ਦਾ ਤੈਨੂੰ ਵੰਗਾਰਦਾ ਏ।

ਮਾਤਾ ਪਿਤਾ ਵਾਰੇ, ਵਾਰੇ ਲਾਲ ਚਾਰੇ,
ਵਾਰੋ ਵਾਰੀ ਉਸ ਵਾਰੀਆਂ ਦਿੱਤੀਆਂ ਨੇ।
ਉਸ ਨੇ ਤੇਰੇ ਤੋਂ ਸਭ ਕੁਝ ਵਾਰ ਦਿੱਤਾ,
ਜਾਨਾਂ ਬਹੁਤ ਪਿਆਰੀਆਂ ਦਿੱਤੀਆਂ ਨੇ।
ਕਿਹੜੀ ਚੀਜ਼ ਉਸ ਰੱਖੀ ਹੈ ਕੋਲ ਆਪਣੇ,
ਤੈਨੂੰ ਸ਼ਕਤੀਆਂ ਸਾਰੀਆਂ ਦਿੱਤੀਆਂ ਨੇ।
ਲੱਖਾਂ ਵਿਚੋਂ ਤੂੰ ਕੱਲਾ ਪਹਿਚਾਣ ਸਕੇਂ,
ਕਕਾਰਾਂ ਨਾਲ ਸਰਦਾਰੀਆਂ ਦਿੱਤੀਆਂ ਨੇ।
ਪੁੱਤਰ ਮੌਤ ਦੀ ਘੋੜੀ ਚੜ੍ਹਾ ਕੇ ਤੇ,
ਜਿਹੜਾ ਰਤੀ ਨਾ ਹੌਂਸਲਾ ਹਾਰਦਾ ਏ।
ਤੇਰੀਆਂ ਢਹਿੰਦੀਆਂ ਕਲ਼ਾਂ ਨੂੰ ਵੇਖ ਕੇ ਤੇ,
ਵਾਲੀ ਪੰਥ ਦਾ ਤੈਨੂੰ ਵੰਗਾਰਦਾ ਏ।

ਮੌਤ ਵੇਖ ਕੇ ਕੌਮ ਜੋ ਡੋਲ ਜਾਵੇ,
ਬਣਦੀ ਓਸ ਦੀ ਕਿਧਰੇ ਗੱਲ ਵੀ ਨਹੀਂ।
ਆਪਣੇ ਜੀਣ ਲਈ ਜੇਹੜਾ ਈਮਾਨ ਵੇਚੇ,
ਉਹਦੇ ਜੀਣ ਦਾ ਤਾਂ ਕੋਈ ਹਲ ਵੀ ਨਹੀਂ।
ਉਹ ਆਈ ਹੋਈ ਮੌਤ ਦੀ ਦਾਹੜ ਥੱਲੇ,
ਉਹ ਘੜੀ ਵੀ ਨਹੀਂ, ਉਹ ਪਲ ਵੀ ਨਹੀਂ।
ਜੇਹੜੀ ਕੌਮ ਕੁਰਬਾਨੀ ਤੋਂ ਹਟੇ ਪਿੱਛੇ,
ਉਹ ਅੱਜ ਵੀ ਨਹੀਂ, ਉਹ ਕਲ੍ਹ ਵੀ ਨਹੀਂ।

ਟੁਟ ਜਾਂਵਦਾ ਏ, ਪਰ ਉਹ ਨਹੀਂ ਝੁਕਦਾ,
ਅਸਲ ਹੁੰਦਾ ਜੋ ਲੋਹਾ ਤਲਵਾਰ ਦਾ ਏ।
ਰਹਿਣਾ ਧੌਣ ਝੁਕਾ ਕੇ ਬੁਜ਼ਦਿਲੀ ਹੈ,
ਤੈਨੂੰ ਪੰਥ ਦਾ ਵਾਲੀ ਵੰਗਾਰਦਾ ਏ।

ਸਿੰਘਾ ! ਕਿਸੇ ਤੋਂ ਮਿਟ ਨਾ ਸਕਦਾ ਸੈਂ,
ਪਈ ਖੁਦਗਰਜ਼ੀ ਤੇਰੀ ਪੱਟੀ ਮੇਸਦੀ ਏ।
ਕੇਸ ਕੜਾ ਕੰਘਾ, ਕੱਛ ਕ੍ਰਿਪਾਨ ਰੱਖਣੀ,
ਬਣੀ ਤੇਰੇ ਲਈ ਗੱਲ ਕਲੇਸ਼ ਦੀ ਏ।
ਚੰਗੀ ਗੱਲ ਕੋਈ ਤੈਨੂੰ ਨਾਂ ਸੁਣੀਦੀ ਏ,
ਐਸੀ ਮਾਰੀ ਹੋਈ ਬੁਕਲ ਖੇਸ ਦੀ ਏ।
ਸ਼ੀਸ਼ਾ ਲੈ ਕੇ ਵੇਖ ਖਾਂ ਮੂੰਹ ਆਪਣਾ,
ਤੇਰੇ ਮੂੰਹ ਤੇ ਮੋਹਰ ਦਸਮੇਸ਼ ਦੀ
ਤੇਰੀ ਮਿਲਦੀ ਸ਼ਕਲ ਅਜੀਤ ਦੇ ਨਾਲ,
ਤੇ ਮੁਹਾਂਦਰਾ ਠੀਕ ਜੁਝਾਰ ਦਾ ਏ।
ਜਿਸ ਨੇ ਤੇਰੇ 'ਤੋਂ ਵਾਰੇ ਪੁੱਤ ਚਾਰੇ,
ਵਾਲੀ ਪੰਥ ਦਾ ਤੈਨੂੰ ਵੰਗਾਰਦਾ ਏ।

ਸਿੰਘਾ ! ਪੰਥ ਦੇ ਨਾਲ ਬਣਾ ਕੇ ਰੱਖ,
ਪੱਥਰ ਵਾਂਗ ਕਿਉਂ ਸੀਨੇ 'ਚ ਵੱਜਣਾ ਏਂ।
ਗੱਲਾਂ ਕਰੇਂ ਤੇ ਕਰਨੈਂ ਬਹੁਤ ਬੜੀਆਂ,
ਓਨਾ ਵੱਸਦਾ ਨਹੀਂ ਜਿੰਨਾ ਗੱਜਣਾ ਏਂ।
ਕੱਜੇ ਜਾਣੇ ਨਹੀਂ ਇਸ ਤਰਾਂ ਐਬ ਤੇਰੇ,
ਬੇਈਮਾਨੀਆਂ ਨਾਲ ਤੂੰ ਕੱਜਨਾ ਏਂ।
ਕਦੀ ਠੁੱਡੇ ਨਵਾਬੀ ਨੂੰ ਮਾਰਦਾ ਸੈਂ,
ਅੱਜ ਚੌਧਰਾਂ ਦੇ ਮਗਰ ਭੱਜਨਾ ਏਂ।
ਫਲ ਨੀਵਿਆਂ ਰੁੱਖਾਂ ਨੂੰ ਲੱਗਦੇ ਨੇ,
ਨੀਵਾਂ ਹੋਂਵਦਾ ਸਿਰ ਹੰਕਾਰ ਦਾ ਏ।
ਵਲ ਛਲ ਨਾ ਕਰ 'ਨਿਰਛੱਲ' ਹੋ ਜਾ,
ਤੈਨੂੰ ਪੰਥ ਦਾ ਵਾਲੀ ਵੰਗਾਰਦਾ ਏ।

★

# ਸੁਆਲ ਨਾਦਰ ਸ਼ਾਹ ਦਾ
# ਜੁਆਬ ਜ਼ਕਰੀਆ ਖਾਨ ਦਾ

□ ਗੁਰਚਰਨ ਸਿੰਘ 'ਚਰਨ' ਸਮਾਣਾ

ਨਾਦਰ ਸ਼ਾਹ ਹਮਲੇ ਤੋਂ ਬਾਅਦ ਵਾਪਸ ਜਾ ਰਿਹਾ ਸੀ, ਉਸ ਵਕਤ ਸਿੰਘਾਂ ਦੀ ਗ਼ੈਰਤ ਬਰਦਾਸ਼ਤ ਨਹੀਂ ਕਰ ਸਕੀ, ਤੁਹਨਾਂ ਨੇ ਉਸ ਦਾ ਨੱਕ ਵਿਚ ਦਮ ਕਰ ਦਿਤਾ। ਨਾਦਰ ਸ਼ਾਹ ਜ਼ਕਰੀਆ ਖਾਨ ਲਾਹੌਰ ਤੋਂ ਪੁਛਦਾ ਹੈ ਕਿ ਇਹ ਲੋਕ ਕੌਣ ਨ, ਜਿਹਨਾਂ ਨੇ ਮੈਨੂੰ ਲੁੱਟਣ ਦੀ ਜੁਅਰਤ ਕੀਤੀ। ਉਸ ਵੇਲੇ ਜ਼ਕਰੀਆ ਖਾਨ ਦਸਦਾ ਹੈ ਸਿੰਘਾਂ ਦੀ ਬੀਰਤਾ ਦੀ ਕਹਾਣੀ, ਤੁਹਾਡਾ ਅਸਾਡਾ ਕੀਮਤੀ ਵਿਰਸਾ, ਪੜੋ ਜ਼ਕਰੀਆ ਖਾਂ ਦੀ ਜ਼ਬਾਨੀ।

ਸਿਰਖੰਡੀ ਛੰਦ

ਨਾਦਰ ਸ਼ਾਹ ਈਰਾਨੀ, ਕਾਬਤ ਮਾਰ ਕੇ
ਆਕੜਿਆ ਅਭਿਮਾਨੀ, ਚੜ੍ਹਿਆ ਹਿੰਦ ਤੇ
ਉਸ ਡਾਢੀ ਕੀਤੀ ਹਾਨੀ, ਭਾਰਤ ਵਰਸ਼ ਦੀ
ਨਾ ਰੜਕੀ ਕੋਈ ਜਵਾਨੀ, ਉਸ ਦੇ ਸਾਹਮਣੇ
ਉਹਦੀ ਫੌਜ ਜਿਵੇਂ ਤੂਫਿਆਨੀ, ਜਿਹਲਮ ਅਟਕਦੀ
ਆ ਧੂੜ ਚੜ੍ਹੀ ਅਸਮਾਨੀ, ਬੁਰਛੇ ਦਲਾਂ ਦੀ
ਉਹਨੂੰ ਤਕ ਕੇ ਮੌਤ ਨਿਸ਼ਾਨੀ, ਕੰਬਿਆ ਜ਼ਕਰੀਆ
ਉਸ ਕੀਤੀ ਹਰ ਮਨ ਮਾਨੀ, ਕਿਸੇ ਨਾ ਹੋੜਿਆ
ਉਹਨੇ ਦਿੱਲੀ ਦੀ ਸੁਲਤਾਨੀ, ਪੈਰੀਂ ਪਾ ਲਈ
ਨਾ ਛਡੀ ਆਕੜ ਖਾਨੀ, ਉਹਨੇ ਕਿਸੇ ਦੀ
ਕੋਈ ਬੱਚਾ ਮਰਦ ਜ਼ਨਾਨੀ, ਉਸ ਨਾ ਛਡਿਆ
ਨਾ ਪਾਈ ਤੇਗ ਮਿਆਨੀ, ਵਢ ਵਢ ਹੰਭ ਗਏ
ਇੰਝ ਨੱਚੀ ਨਾਚ ਸ਼ੈਤਾਨੀ, ਜਾਨੋ ਕਹਿ ਰਹੀ
ਓਇ ਇਨਸਾਨੋ ਇਨਸਾਨੀ, ਜਗ ਤੋਂ ਮੁਕ ਗਈ
ਕੀ ਕਹੇ ਕਵੀ ਦੀ ਕਾਨੀ, ਮਾਰੀ ਸ਼ਰਮ ਦੀ
ਕੋਈ ਤੀਹ ਹਜ਼ਾਰ ਜਵਾਨੀ, ਘਟੇ ਰੁਲ ਗਈ
ਉਹਨੇ ਫੌਜਾਂ ਨੂੰ ਪਰਤਾਇਆ, ਡੰਝਾਂ ਲਾਹ ਕੇ
ਉਹਨੇ ਏਨਾ ਮੁਲਖ ਡਰਾਇਆ, ਕੋਈ ਨਾ ਬਿਰਕਿਆ
ਕੋਈ ਵੀਹ ਹਜ਼ਾਰ ਲਿਆਇਆ, ਹਾਥੀ ਘੋੜਿਆਂ

ਉਤੇ ਕਈ ਕ੍ਰੋੜ ਲਦਾਇਆ, ਸੋਨਾ ਮਾਲ ਧਨ
ਨਾਲੇ ਇਜ਼ਤ ਦਾ ਸਰਮਾਇਆ, ਰਜ ਕੇ ਲੁਟਿਆ
ਪਰ ਜਦ ਅਗੇ ਲਾ ਭਜਾਇਆ, ਸ਼ੇਰਾਂ ਭੁਖਿਆਂ
ਉਹਨੂੰ ਮਸਾਂ ਮਸਾਂ ਸਾਹ ਆਇਆ, ਪੁਜਾ ਲਾਹੌਰ ਵਿਚ
ਵੈਰੀ ਸਦਾ ਮਨਾਇਆ, ਹੱਥ ਕਰਾਰਿਆਂ।

ਨਾਦਰ ਕਹੇ ਸੁਣਾਵਾਂ, ਤੂੰ ਸੁਣ ਜ਼ਕਰੀਏ
ਇਹ ਪਈਆਂ ਕੌਣ ਬਲਾਵਾਂ, ਮੇਰੀ ਫੌਜ ਤੇ
ਕਿਸ ਹੋ ਕੇ ਮੇਰੇ ਸਾਹਵੇਂ, ਸਦਿਆ ਮੌਤ ਨੂੰ
ਮੈਂ ਬਿਜਲੀ ਸਣੇ ਘਟਾਵਾਂ, ਜਿਧਰ ਪੈ ਗਿਆ
ਮੈਂ ਤਕ ਕੇ ਪਰਬਤ ਢਾਹਵਾਂ, ਬੰਦਾ ਚੀਜ਼ ਕੀ
ਮੈਨੂੰ ਦਸ ਪਤਾ ਸਰਨਾਵਾਂ, ਕਾਫਰ ਕੌਣ ਨੇ
ਮੈਂ ਖੁਰਾ ਮਿਟਾ ਕੇ ਜਾਵਾਂ, ਬਾਗੀ ਦਲਾਂ ਦਾ।

ਜ਼ਕਰੀਆ ਖਾਂ ਦਾ ਜੁਆਬ :

ਜਦ ਬੋਲ ਕਹੇ ਮਨ ਭਾਉਂਦੇ, ਏਦਾਂ ਸ਼ਾਹ ਨੇ
ਉਹਨੂੰ ਆਪਣੇ ਕੋਲ ਬਹਾਂਦੇ, ਕਹਿਣ ਨਵਾਬ ਸਾਹਿਬ
ਇਹ ਕਾਫਰ ਸਿੰਘ ਕਹਾਂਦੇ, ਆਪਣੇ ਆਪ ਨੂੰ
ਇਹ ਜੰਗਲ ਛੰਭ ਇਹਨਾਂ ਦੇ, ਸਾਰੇ ਈ ਵਤਨ ਨੇ
ਇਹ ਘੋੜਿਆਂ ਤੇ ਘਰ ਪਾਂਦੇ, ਬਹਿਣ ਨਾ ਇਕ ਥਾਂ
ਨਹੀਂ ਡਿੱਠੇ ਧੌਣ ਨਿਵਾਂਦੇ, ਈਨ ਨਹੀਂ ਮੰਨਦੇ,
ਇਹ ਸਵਾ ਲੱਖ ਅਖਵਾਂਦੇ, ਇਕ ਇਕ ਆਦਮੀ
ਇਹ ਸੁਕੇ ਛੋਲੇ ਖਾਂਦੇ, ਕਹਿਣ ਬਦਾਮ ਨੇ
ਜਿਹਨੇ ਵੇਖੇ ਤੇਗਾਂ ਵਾਂਹਦੇ. ਤੋਬਾ ਆਖਦੇ,
ਤੇ ਐਸਾ ਜੰਗ ਮਚਾਂਦੇ, ਕਹਿਰ ਖੁਦਾ ਦਾ
ਜੋ ਸਾਂਹਵੇ ਆਵੇ ਢਾਂਹਦੇ, ਵੇਖੇ ਆਪ ਮੈਂ

ਮੈਂ ਕਈ ਵਾਰੀ ਖੁਦ ਚੜ੍ਹ ਕੇ, ਧੂੜਾਂ ਪਟੀਆਂ
ਸੁਣ ਸੁਣ ਪਰਬਤ ਧੜਕੇ, ਕੀਤੇ ਜ਼ੁਲਮ ਜੋ,
ਏਹਨਾਂ ਹੱਥੋਂ ਸੜ ਕੇ, ਖੋਪਰ ਲਾਹੇ ਮੈਂ
ਮੈਂ ਬੱਚੇ ਬੁੱਢੇ ਫੜ ਕੇ, ਕੀਮਾ ਕਰ ਸੁੱਟੇ
ਧਾਨਾਂ ਵਾਂਗੂ ਛੜ ਕੇ, ਖਾਕ ਰਲਾਏ ਮੈਂ
ਪਰ ਇਹ ਦੂਨੇ ਹੋ ਹੋ ਰੜਕੇ, ਸਾਡੀ ਅੱਖ ਵਿਚ
ਇਹ ਸਾਡੀ ਹਿੱਕ ਤੇ ਚੜ੍ਹਕੇ, ਪਾਉਂਦੇ ਭੰਗੜਾ

ਇਹ ਨਾਲ ਹਕੂਮਤ ਅੜ ਕੇ, ਖਹਿ ਕੇ ਲੰਘਦੇ,
ਇਹ ਜੀਅ ਪੈਂਦੇ ਮੁੜ ਤੜਕੇ, ਮਾਰੋ ਰਾਤ ਜੇ
ਰੱਬ ਜਾਣੇ ਕਾਹਦੀਆਂ ਜਾਨਾਂ, ਕਾਹਦੇ ਬਣੇ ਨੇ
ਟੌਹਰ ਜਿਵੇਂ ਸੁਲਤਾਨਾਂ, ਕੁਝ ਨਾ ਹੁੰਦਿਆਂ
ਤਨ ਨੰਗੇ ਢਿੱਡ ਮਸਤਾਨਾ, ਫਿਰਦੇ ਜੰਗਲੀਂ,
ਕੋਈ ਜੀਵਨ ਲਈ ਬਹਾਨਾ, ਅਸੀਂ ਨਹੀਂ ਛਡਿਆ
ਸਭ ਲੀਰੋ ਲੀਰ ਸਮਾਨਾ, ਪਾਟੇ ਕਛਰੂਏ,
ਲੀਰਾਂ ਗੰਢ ਜਵਾਨਾਂ, ਸੀਤੀਆਂ ਭੂਰੀਆਂ
ਲਾਏ ਵੀਹ ਵੀਹ ਗੰਢ ਮਿਆਨਾਂ, ਖੱਗਾਂ ਪਾਟੀਆਂ
ਪਰ ਸਾਂਭ ਰੱਖਣ ਕਿਰਪਾਨਾਂ, ਵੱਧ ਕੇ ਜਾਨ ਤੋਂ
ਭੱਜਣ ਵਾਂਗ ਤੂਫਾਨਾਂ, ਟੈਰਾਂ ਫਿੱਡੀਆਂ
ਜਿਉਂ ਚੀਰੀ ਜਾਣ ਚਟਾਨਾਂ, ਰੋਹ ਵਿਚ ਆਣ ਕੇ
ਜਿਉਂ ਲਾਉਂਦੇ ਬਾਜ਼ ਉਡਾਨਾਂ, ਉੱਡਣ ਦੁਮਾਲੜੇ
ਸਾਡੇ ਵੱਡੇ ਖਬੀਖਾਨਾਂ, ਦੀ ਮੱਤ ਮਾਰ ਲਈ
ਮੈਂ ਰਾਤ ਦਿਨੇ ਘਬਰਾਣਾ, ਹੁਣ ਵੀ ਆ ਪਏ

ਨਾਦਰ ਦੀ ਪੇਸ਼ੀਨ ਗੋਈ

ਤਦ ਨਾਦਰ ਕਹਿੰਦਾ ਡਰ ਨਾ, ਦਾਨੇ ਆਖਦੇ
ਜਿਸ ਦੁੱਖ ਤਸੀਹੇ ਜਰਨਾ, ਸਿਖਿਆ ਹੱਸ ਕੇ
ਇਸ ਕੌਮ ਕਦੀ ਨਹੀਂ ਮਰਨਾ, 'ਚਰਨ' ਜਹਾਨ ਤੋਂ
ਇਹਨੇ ਰਾਜ ਦੇਸ਼ ਤੇ ਕਰਨਾ, ਪੱਕੀ ਬਾਤ ਐ ।
ਇਹਨੇ ਰਾਜ ਦੇਸ਼ ਤੇ ਕਰਨਾ, ਪੱਕੀ ਬਾਤ ਐ ।



# ਗੁਰੂ ਗਰੰਥ ਜਿਹਾ ਗੁਰੂ ਕਿਹੜਾ ਹੈ ਜਹਾਨ ਤੇ...

□ ਸ: ਪ੍ਰੀਤਮ ਸਿੰਘ 'ਕਾਸਿਦ' ਨਵੀਂ ਦਿੱਲੀ

ਰੱਬ ਦੇ ਪੁਜਾਰੀਓ, ਸਪੋਲੀਆਂ ਦੀ ਪੂਜਾ ਕਰੋ,
ਇਹਦੇ ਨਾਲੋਂ ਚੰਗੇ, ਦੀਵਾ ਬਾਲੋ ਸ਼ਮਸ਼ਾਨ ਤੇ।
ਸ਼ੇਰਾਂ ਦਾ ਸਰੂਪ ਲੈ ਕੇ, ਭੇਡਾਂ ਵਾਲੀ ਚਾਲ ਚਲੋ,
ਵੱਟਾ ਨਾ ਲਗਾਉ, ਪੰਥ ਖਾਲਸੇ ਦੀ ਸ਼ਾਨ ਤੇ।
ਖਾਲਸੇ ਦਾ ਇਕੋ ਇਕ, ਹਾਜ਼ਰਾ ਹਜ਼ੂਰ ਗੁਰੂ,
ਜਿਸ ਦੀ ਹੈ ਮਹਿਮਾ, ਤਿੰਨਾਂ ਲੋਕਾਂ ਦੀ ਜ਼ਬਾਨ ਤੇ।
ਦਸਵੇਂ ਹਜ਼ੂਰ ਨੇ ਹਜ਼ੂਰ ਸਾਹਿਬ ਥਾਪਿਆ ਏ,
ਆਪ ਗੁਰੂ ਗਰੰਥ ਸਾਹਿਬ, ਗੁਰੂ ਦੇ ਸਥਾਨ ਤੇ
ਫੇਰ ਵੀ ਕਈ ਅੰਨ੍ਹੇ-ਬੋਲੇ ਮੂਰਖਾਂ ਦੇ ਟੋਲੇ,
ਛੱਡ ਸ਼ਮਾਂ ਨੂੰ ਪਏ ਟੇਕਦੇ ਨੇ, ਮੱਥੇ ਸ਼ਮਾਂਦਾਨ ਤੇ।
ਐਵੇਂ ਲੋਕੀ ਭਟਕਦੇ ਪਾਖੰਡੀਆਂ ਦੇ ਡੇਰਿਆਂ ਤੇ,
ਗੁਰੂ ਗਰੰਥ ਜਿਹਾ ਗੁਰੂ, ਕਿਹੜਾ ਏ ਜਹਾਨ ਤੇ।

ਗੁਰੂ ਬਿਨਾਂ ਗਤ ਨਹੀਂ ਜੇ, ਲੱਜ ਨਹੀਂ ਜੇ, ਪਤ ਨਹੀਂ ਜੇ
ਜ਼ਿੰਦਗੀ ਦਾ ਤੱਤ ਨਹੀਂ ਜੇ, ਸੱਤ ਜਾਣੋ ਪਿਆਰਿਓ।
ਪੀੜਤਾਂ ਦੀ ਪੀੜ ਹਰੇ, ਤਲੀ ਉੱਤੇ ਸੀਸ ਧਰੇ,
ਸੇਵਕਾਂ ਲਈ ਜੂਝ ਮਰੇ, ਐਸਾ ਗੁਰੂ ਧਾਰਿਉ।
ਗੁਰੂ ਜਿਹੜਾ ਨੂਰ ਦੇਵੇ, ਜਿੰਦ ਨੂੰ ਸਰੂਰ ਦੇਵੇ,
ਖਿੰਗਰਾਂ ਨੂੰ ਬੂਰ ਦੇਵੇ, ਉਹਨੂੰ ਨਾ ਵਿਸਾਰਿਓ;
ਆਤਮਾ ਨੂੰ ਰੰਗ ਦੇਵੇ, ਜਿਉਣ ਦੀ ਉਮੰਗ ਦੇਵੇ,
ਸਾਥ ਅੰਗ ਸੰਗ ਦੇਵੇ, ਉਸ ਨੂੰ ਚਿਤਾਰਿਉ।
ਐਸਾ ਗੁਰੂ ਦਸਵੇਂ ਹਜ਼ੂਰ ਸਾਨੂੰ ਬਖਸ਼ਿਆ ਏ,
ਰਖੀਏ ਭਰੋਸਾ ਕਿਉਂ ਸੱਚੇ ਸੁਲਤਾਨ ਤੇ।
ਐਵੇਂ ਲੋਕੀ ਭਟਕਦੇ ਪਾਖੰਡੀਆਂ ਦੇ ਡੇਰਿਆਂ ਤੇ,
ਗੁਰੂ ਗਰੰਥ ਜਿਹਾ ਗੁਰੂ ਕਿਹੜਾ ਏ ਜਹਾਲ ਤੇ।

ਮੰਨੂ ਜਦੋਂ ਦਾਤਰੀ ਦੇ ਵਾਂਗ ਸਾਨੂੰ ਵੱਢਦਾ ਸੀ,
ਉਹਦੋਂ ਕਿਹੜਾ ਗੁਰੂ ਸਾਡੇ ਦੁਖਾਂ ਦਾ ਭਾਈਵਾਲ ਸੀ।
ਬੀ. ਟੀ. ਦੀਆਂ ਡਾਂਗਾਂ ਤੇ ਗੋਲੀਆਂ ਦੇ ਮੀਂਹ ਵੇਲੇ,
ਕਿਹੜਾ ਇਹਨਾਂ ਦੰਭੀਆਂ, ਪਾਖੰਡੀਆਂ ਚੋਂ ਨਾਲ ਸੀ।

ਚਰਖੜੀਆਂ ਤੇ ਚੜੇ ਅਸੀਂ, ਜੰਡਾਂ ਨਾਲ ਸੜੇ ਅਸੀਂ,
ਭੱਠੀਆਂ 'ਚ ਕੜੇ ਅਸੀਂ, ਕਿਸ ਦਾ ਕਮਾਲ ਸੀ।
ਉਦੋਂ ਇਹੋ ਗੁਰੂ ਦਸਾਂ ਜੋਤਾਂ ਦੀ ਰੂਹਾਨੀ ਜੋਤ,
ਸੱਚ ਦੀ ਨੂਰਾਨੀ ਜੋਤ, ਪੰਥ ਤੇ ਦਿਆਲ ਸੀ।
ਕਿਉਂ ਨਾ ਐਸੇ ਸ਼ਬਦ ਰੂਪ ਗੁਰੂ ਤੋਂ ਅਸੀਸ ਲਈਏ,
ਝੰਡੇ ਜਿਹਦੇ ਝੁਲਦੇ ਨੇ ਜ਼ਮੀਨ ਅਸਮਾਨ ਤੇ।
ਐਵੇਂ ਲੋਕੀਂ ਭਟਕਦੇ ਪਾਖੰਡੀਆਂ ਦੇ ਡੇਰਿਆਂ ਤੇ,
ਗੁਰੂ ਗਰੰਥ ਜਿਹਾ ਗੁਰੂ ਕਿਹੜਾ ਏ ਜਹਾਨ ਤੇ।
ਗੁਰੂ ਰਾਮਦਾਸ ਸੱਚੇ ਪਾਤਸ਼ਾਹ ਦੀ ਨਗਰੀ 'ਚ,
ਨੰਗਾ ਨਾਚ ਨਚਦੀ ਰਹੀ ਚੌਕੜੀ ਚੰਡਾਲਾਂ ਦੀ।
ਬਾਣੀ ਦੇ ਰਸੀਲੇ ਸਿੰਘਾਂ ਸਾਰਿਆਂ ਨਿਹੱਥਿਆਂ ਤੇ,
ਗੋਲੀਆਂ ਚਲਾਉਂਦੀ ਰਹੀ ਇਹ ਜੁੰਡਲੀ ਕਲਾਲਾਂ ਦੀ।
ਸਿੱਖੀ ਦੇ ਪਤੰਗਿਆਂ ਦੇ ਨਸ਼ੇ ਨੂੰ ਨਾ ਤੋੜ ਸਕੀ,
ਨਰਕਧਾਰੀ ਟੋਲੀ ਇਹ ਵਿਦੇਸ਼ ਦੇ ਦਲਾਲਾਂ ਦੀ।
ਸੋਲਾਂ-ਸੋਲਾਂ ਗੋਲੀਆਂ ਨੂੰ ਖਾ ਕੇ ਵੀ ਨਾ ਭੁੱਖ ਲੱਥੀ,
ਕੌਮ ਦੇ ਸ਼ਹੀਦਾਂ ਮਾਤਾ ਗੁਜਰੀ ਦੇ ਲਾਲਾਂ ਦੀ।
ਕੌਮ ਦੇ ਸ਼ਹੀਦੀ ਇਤਿਹਾਸ ਨੂੰ ਦੁਹਰਾ ਕੇ ਫੇਰ,
ਚਾੜ੍ਹ ਗਏ ਨੇ ਸੂਹਾ ਰੰਗ ਕੇਸਰੀ ਨਿਸ਼ਾਨ ਤੇ।
ਐਵੇਂ ਲੋਕੀਂ ਭਟਕਦੇ ਪਾਖੰਡੀਆਂ ਦੇ ਡੇਰਿਆਂ ਤੇ,
ਗੁਰੂ ਗਰੰਥ ਜਿਹਾ ਗੁਰੂ ਕਿਹੜਾ ਏ ਜਹਾਨ ਤੇ।
ਆ ਗਿਆ ਜ਼ਮਾਨਾ ਫੇਰ ਕੂੜ ਤੇ ਕੁਸੱਤ ਵਾਲਾ,
ਮੇਲੇ ਲਗੇ ਰਹਿੰਦੇ ਠੱਗਾਂ ਵਗਾਂ ਦੀ ਦੁਕਾਨ ਤੇ।
ਕਾਮ ਦੇ ਵਪਾਰੀ ਗੁਰੂ, ਮਾਇਆ ਦੇ ਪੁਜਾਰੀ,
ਡੰਗ ਮਾਰਦੇ ਨੇ ਸੱਪਾਂ ਵਾਂਗੂ, ਸੇਵਕਾਂ ਦੀ ਜਾਨ ਤੇ।
ਸੇਵਕਾਂ ਦੇ ਅਗੇ-ਅਗੇ, ਦਾਸੀਆਂ ਦੇ ਪਿਛੇ-ਪਿਛੇ,
ਨਚਦੇ ਸ਼ਰਾਬੀ ਗੁਰੂ ਤਬਲੇ ਦੀ ਤਾਨ ਤੇ।
ਸਾੜਨੇ ਨੇ ਪੈਣੇ ਸਾਨੂੰ ਫੇਰ ਇਹ 'ਮਸੰਦ' ਲੋਕੋ,
ਮਾਰਦੇ ਨੇ ਚੋਟ ਜਿਹੜੇ ਗੁਰ ਸਿੱਖੀ ਦੇ ਨਿਸ਼ਾਨ ਤੇ।
ਜਾਣਦਾ ਏ ਜੱਗ ਸਾਰਾ, ਸਿੱਖੀ ਦਿਆਂ ਆਸ਼ਕਾਂ ਨੂੰ,
ਲੱਖ ਵਾਰੀ ਜੰਗ ਜਿੱਤੇ, ਜੰਗ ਦੇ ਮੈਦਾਨ ਤੇ।
ਐਵੇਂ ਲੋਕੀਂ ਭਟਕਦੇ ਨੇ ਪਾਖੰਡੀਆਂ ਦੇ ਡੇਰਿਆਂ ਤੇ,
ਗੁਰੂ ਗਰੰਥ ਜਿਹਾ ਗੁਰੂ ਕਿਹੜਾ ਏ ਜਹਾਨ ਤੇ। *

# * ਸ਼ਹੀਦਾਂ ਦੀ ਕੌਮ *

☐ ਸ: ਦਾਨ ਸਿੰਘ ਜੀ ਕੋਮਲ

ਜਿਸ ਕੌਮ ਦੀ ਸ਼ਕਤੀ ਜੇ ਵੇਖਣੀ ਏ,
ਕਦੇ ਗਿਣੇ ਨਾ ਉਹਦੇ ਮੁਰੀਦ ਕਿੰਨੇ ?
ਬੰਦੇ ਗਿਣੋ ਨਾ, ਸਗੋਂ ਇਹ ਕਰੋ ਗਿਣਤੀ,
ਓਸ ਕੌਮ ਵਿਚ ਹੋਏ ਸ਼ਹੀਦ ਕਿੰਨੇ ?

ਗਿਣ ਕੇ ਵੇਖੋ ਸੰਸਾਰ ਦੀਆਂ ਕੁਲ ਕੌਮਾਂ,
ਵੇਖੋ ਕੌਣ ਨੀਵੀਂ, ਵੇਖੋ ਕੌਣ ਉੱਚੀ ?
ਜਿਸ ਕੌਮ ਦੇ ਹੋਣ ਸ਼ਹੀਦ ਬਹੁਤੇ,
ਓਸ ਕੌਮ ਦੀ ਰਹਿੰਦੀ ਏ ਧੌਣ ਉੱਚੀ।

ਸੇਵਾ, ਸਿਮਰਨ ਸੱਚਾਈ ਤੇ ਸਿਦਕ ਸੰਜਮ
ਜਿਸ ਕੌਮ ਦੇ ਮਹਿਲ ਦੀਆਂ ਥੰਮ੍ਹੀਆਂ ਨੇ।
ਓਸ ਕੌਮ ਦਾ ਹੁੰਦਾ ਏ ਸਿਰ ਉੱਚਾ,
ਓਸ ਕੌਮ ਦੀਆਂ ਬਾਹਾਂ ਲੰਮੀਆਂ ਨੇ।

ਲੜਨਾ ਕੌਮ ਖਾਤਰ, ਮਰਨਾ ਕੌਮ ਖਾਤਰ,
ਜਿਸ ਕੌਮ ਦੀਆਂ ਮੁਢ ਤੋਂ ਆਦਤਾਂ ਨੇ।
ਓਹੋ ਕੌਮ ਮਰ-ਜੀਵੜੇ ਕਰੇ ਪੈਦਾ.
ਉਹਨੂੰ ਲਾਂਦੀਆਂ ਰੰਗ ਸ਼ਹਾਦਤਾਂ ਨੇ।

ਭਗਤੀ, ਸ਼ਾਂਤੀ, ਕੁਰਬਾਨੀ ਤੇ ਅਣਖ, ਸ਼ਕਤੀ,
ਜਿਸ ਕੌਮ ਦੇ ਪਾਸ ਇਹ ਰਾਸ ਹੋਵੇ।
ਉਹ ਕੌਮ ਨਹੀਂ ਕਦੇ ਅਧੀਨ ਹੁੰਦੀ,
ਉਹਦਾ ਆਪਣੇਂ ਉੱਤੇ ਵਿਸ਼ਵਾਸ ਹੋਵੇ।

ਜਿਸ ਕੌਮ ਦਾ ਹੋਵੇ ਵਿਸ਼ਵਾਸ ਜ਼ਿੰਦਾ,
ਉਹਦੇ ਹੱਡ ਜ਼ਿੰਦਾ, ਲਹੂ, ਮਾਸ ਜ਼ਿੰਦਾ।
ਕੌਣ ਜੰਮਿਐ ਉਹਨੂੰ ਮਿਟਾਉਣ ਵਾਲਾ,
ਓਸ ਕੌਮ ਦਾ ਰਹਿੰਦਾ ਇਤਿਹਾਸ ਜ਼ਿੰਦਾ।

ਜਿਸ ਕੌਮ ਦਾ ਜ਼ਿੰਦਾ ਇਤਿਹਾਸ ਹੋਵੇ,
ਉਹ ਕੌਮ ਨਹੀਂ ਕਿਸੇ ਤੋਂ ਡਰ ਸਕਦੀ।
ਜਿਸ ਕੌਮ ਨੂੰ ਮਰਨ ਦਾ ਚਾਅ ਹੋਵੇ,
ਉਹ ਕੌਮ ਨਹੀਂ ਕਦੇ ਵੀ ਮਰ ਸਕਦੀ।

ਜਿਹੜੀ ਕੌਮ ਵਿਚ ਹੋਣ ਸਿਰਲੱਥ ਸੂਰੇ,
ਉਹਦਾ ਲਹੂ ਨਾ ਨਾੜਾਂ ਵਿਚ ਜੰਮਦਾ ਏ।
ਫਲ ਚੱਖਦੀ ਓਹੋ ਕੁਰਬਾਨੀਆਂ ਦੇ,
ਮਜ਼ਾ ਉਸ ਨੂੰ ਆਂਦਾ ਅਗੰਮ ਦਾ ਏ।

ਜਿਹੜੀ ਕੌਮ ਨੇ ਦੇਸ਼ ਤੇ ਧਰਮ ਖਾਤਰ,
ਆਪਣੇ ਧੜੇ ਤੇ ਸਮਝਿਆ ਸੀਸ ਹੀ ਨਹੀਂ।
ਓਸ ਕੌਮ ਦੀ ਨਹੀਂ ਮਿਸਾਲ ਮਿਲਦੀ,
ਉਹਦੀ ਜੱਗ ਉੱਤੇ ਕੋਈ ਰੀਸ ਹੀ ਨਹੀਂ।

ਜਿਹੜੀ ਕੌਮ ਹੈ ਸਮਝਦੀ ਜ਼ਿੰਦਗੀ ਨੂੰ,
ਜਿਹੜੀ ਕੌਮ ਨੂੰ ਮਰਨ ਦਾ ਵਲ ਹੋਵੇ।
ਓਸ ਕੌਮ ਦੀ ਜੱਗ ਤੇ ਜਿੱਤ ਹੁੰਦੀ,
ਭਾਵੇਂ ਅੱਜ ਹੋਵੇ, ਭਾਵੇਂ ਕਲ੍ਹ ਹੋਵੇ।

ਓਸ ਕੌਮ ਦੇ ਮੰਦਰ ਤੇ ਬੁਰਜ ਉੱਚੇ,
ਖੂਨ ਜਿਨ੍ਹਾਂ ਦਾ ਨੀਹਾਂ ਵਿਚ ਪਿਆ ਹੋਇਐ।
ਓਸ ਕੌਮ ਦੇ ਉੱਚੇ ਨਿਸ਼ਾਨ ਝੂਲਣ,
ਠੇਕਾ ਜਿਨ੍ਹੇ ਕੁਰਬਾਨੀ ਦਾ ਲਿਆ ਹੋਇਐ।

ਜਿਹੜੀ ਕੌਮ ਦੁਹਰਾਂਦੀ ਇਤਿਹਾਸ ਆਪਣਾ,
ਉਹ ਗ਼ੁਲਾਮ ਨਹੀਂ ਕਦੇ ਵੀ ਰਹਿ ਸਕਦੀ।
ਉਹਦੀ ਸ਼ਾਨ ਦਾ ਸੂਰਜ ਹੈ ਸਿਖਰ ਉੱਤੇ,
ਉਸ ਤੇ ਕਦੇ ਵੀ ਸ਼ਾਮ ਨਹੀਂ ਪੈ ਸਕਦੀ।

ਆਪਣੇ ਬਲ ਤੇ ਜੀਉਂਦੀ ਹੈ ਕੌਮ ਜਿਹੜੀ,
ਉਹਦੀ ਜੱਗ ਤੇ ਰੀਸ ਨਾ ਕੋਈ ਸਮਝੋ।
ਜਿਹੜੀ ਕੌਮ ਵਿਚ ਅਣਖ ਤੇ ਆਨ ਈ ਨਹੀਂ,
ਮੋਈ ਅੱਜ ਵੀ ਕਲ੍ਹ ਵੀ ਮੋਈ ਸਮਝੋ।

ਸਿੱਖ ਕੌਮ ਸੰਪੂਰਨ ਹੈ ਹਰ ਪੱਖੋਂ,
ਜੀਊਂਦੀ ਜਾਗਦੀ ਉੱਚੇ ਨਿਸ਼ਾਨ ਕਰਕੇ।
ਅਣਖ ਨਾਲ ਜੀਊਣਾ, ਗੈਰਤ ਨਾਲ ਮਰਨਾ,
ਸਿੰਘਾਂ ਸਿੱਖਿਆ ਏ ਅੰਮ੍ਰਿਤਪਾਨ ਕਰਕੇ।

●

# ✱ ਸਿੱਖੀ ਨਾਲ ਪਿਆਰ ✱

□ ਤੇਗ ਬਹਾਦਰ ਸਿੰਘ 'ਤੇਗ'

ਆਰੇ ਨਾਲ ਚੀਰ
ਭਾਵੇਂ :-
ਚਰਖੀ ਤੇ ਚਾੜ੍ਹ ।
ਨੇਜ਼ਿਆਂ ਤੇ ਟੰਗ,
ਭਾਵੇਂ :-
ਖੋਪਰ ਉਤਾਰ ।
ਜੀਂਦੇ ਨੂੰ ਸਾੜ,
ਭਾਵੇਂ :-
ਤਵੀ ਉੱਤੇ ਰਾੜ੍ਹ ।
ਸਿੱਖੀ ਨਾਲ ਪਿਆਰ ।
ਸਾਨੂੰ :-
ਸਿੱਖੀ ਨਾਲ ਪਿਆਰ,

ਬੰਦ ਬੰਦ ਕੱਟ,
ਭਾਵੇਂ :-
ਫਾਂਸੀ ਉੱਤੇ ਚਾੜ੍ਹ ।
ਚਾਂਦਨੀ ਦੇ ਚੌਕ,
ਭਾਵੇਂ :-
ਸੀਸ ਸਾਡੇ ਉਤਾਰ ।
ਜੇਲ੍ਹਾਂ 'ਚ ਤਾੜ
ਭਾਵੇਂ :-
ਮੁਕਾਬਲੇ 'ਚ ਮਾਰ ।
ਸਿੱਖੀ ਨਾਲ ਪਿਆਰ ।
ਸਾਨੂੰ :-
ਸਿੱਖੀ ਨਾਲ ਪਿਆਰ ।

ਦੇਗਾਂ 'ਚ ਉਬਾਲ,
ਮਾਰ :-
ਡਾਗਾਂ ਤਾੜ੍ਹ ਤਾੜ੍ਹ ।
ਮਨ ਵਿੱਚ ਆਉਂਦਾ,
ਨਹੀਂ :-
ਸਾਡੇ ਇਹ ਖਿਆਲ ।
ਚਾਅ, ਆਪਣਾ ਤੂੰ ਲਾਹ ਲੈ,
ਭਾਵੇਂ :-
ਖੱਲੜੀ ਉਤਾਰ ।
ਸਿੱਖੀ ਨਾਲ ਪਿਆਰ,
ਸਾਨੂੰ :-
ਸਿੱਖੀ ਨਾਲ ਪਿਆਰ ।

ਸਿੱਖੀ ਸਾਡੀ ਜ਼ਿੰਦ,
ਸਿੱਖੀ :-
ਸਿੱਖੀ ਸਾਡੀ ਜਾਨ ।
ਸਿੱਖੀ ਸਾਡੇ ਨੈਣ,
ਸਿੱਖੀ :-
ਸਿੱਖੀ ਹੀ ਪ੍ਰਾਣ ।
ਸਿੱਖੀ ਤੋਂ ਜਾਈਏ
ਸਦਾ :-
ਸਦਾ ਕੁਰਬਾਨ ।
ਸਿੱਖੀ ਤੋਂ ਸਦਾ
ਅਸੀਂ :-
ਸਦਾ ਬਲਿਹਾਰ ।
ਸਿੱਖੀ ਨਾਲ ਪਿਆਰ,
ਸਾਨੂੰ :-
ਸਿੱਖੀ ਨਾਲ ਪਿਆਰ ।

●

# * ਸ਼ਹੀਦੀ ਕਾਰਵਾਂ ਦਾ ਮੀਰ *

□ ਪ੍ਰੀਤਮ ਸਿੰਘ 'ਕਾਸਿਦ' ਨਵੀਂ ਦਿੱਲੀ

ਅਨੇਕਾਂ ਯੁੱਗ ਜੇ ਮਨੁੱਖਤਾ, ਉਹਦੀ ਸਰਦਲ ਨੂੰ ਚੁੰਮਦੀ ਰਹੇ,
ਤਾਂ ਤਿਲ ਭਰ ਵੀ ਉਹਦੀ ਕੁਰਬਾਨੀ ਦਾ, ਮੁੱਲ ਪੈ ਨਹੀਂ ਸਕਦਾ ।
ਇਹ ਤਾਰੇ ਓਸ ਅਗਨੀ ਵਿਚ ਅਜੇ ਤਕ ਜਲ ਰਹੇ ਜਾਪਨ,
ਜੋ ਤਵੀਆਂ ਹੇਠ ਕਿਤਨੀ ਜਲ ਗਈ ਕੋਈ ਕਹਿ ਨਹੀਂ ਸਕਦਾ ।

ਉਹ ਸੁਖ-ਮਣੀਆਂ ਦਾ ਸੋਮਾ, ਪ੍ਰੀਤ ਤੇ ਸੰਗੀਤ ਦਾ ਸੂਰਜ,
ਜਿਹਦੀ ਕਿਰਪਾ ਦਾ ਜਾਦੂ, ਮੌਤ ਤੋਂ ਵੀ ਲਹਿ ਨਹੀਂ ਸਕਦਾ ।
ਇਹ ਤਿਰਲੋਕੀ ਜਿਦੇ ਡੇਰੇ ਦੀ, ਪਰਕਰਮਾ 'ਚ ਘੁੰਮਦੀ ਏ,
ਉਹਦੇ ਦਰਸ਼ਨ ਬਿਨਾਂ, ਮੁਕਤੀ ਦਾ ਬੂਹਾ, ਲਹਿ ਨਹੀਂ ਸਕਦਾ ।

ਉਹ ਅਤਿ ਮਿੱਠਬੋਲੜਾ ਸਾਜਨ, ਨਿਮਰਤਾ ਦਾ ਮਹਾਸਾਗਰ,
ਫਰਿਸ਼ਤੇ ਜਿਸਨੂੰ, ਕਾਮਲ ਇਸ਼ਕ ਦੀ, ਤਸਵੀਰ ਕਹਿੰਦੇ ਨੇ ।
ਅਸੀਂ ਅਜ ਫੇਰ ਉਹਨੂੰ, ਰਾਵੀ ਦੀਆਂ ਲਹਿਰਾਂ ਨੂੰ ਸੌਂਪ ਆਏ,
ਜਿਹਨੂੰ ਆਸ਼ਕ, ਸ਼ਹੀਦੀ ਕਾਰਵਾਂ ਦਾ, ਮੀਰ ਕਹਿੰਦੇ ਨੇ ।

ਸਬਕ ਸਾਂਝੇ ਗੁਰੂ ਦੀ ਆਤਮਕ ਸ਼ਹਿਨਾਈ ਦੇ ਨਗਮੇ,
ਤਵੀ ਤੇ ਪਿਘਲਦੀ ਚਰਬੀ ਦੀ ਇਕ ਇਕ ਲਹਿਰ ਚੋਂ ਗੂੰਜੇ ।
ਸੁਹਾਗਣ, ਕੰਤ ਆਪਣੇ ਦੀ, ਸਦਾ ਆਵਾਜ਼ ਪਹਿਚਾਣੇ,
ਚਾਹੇ ਉਹ ਪਿਆਰ ਚੋਂ ਗੂੰਜੇ, ਚਾਹੇ ਉਹ ਕਹਿਰ ਚੋਂ ਗੂੰਜੇ ।

ਸਚਾਈ ਮਰ ਨਹੀਂ ਸਕਦੀ, ਮੁਹੱਬਤ ਸੜ ਨਹੀਂ ਸਕਦੀ,
ਇਹ ਜਜ਼ਬੇ ਸੁਰਖ ਰੇਤੇ ਦੀ, ਛਲਕਦੀ ਨਹਿਰ ਚੋਂ ਗੂੰਜੇ ।
ਹਰਿਮੰਦਰ ਦੇ ਨੀਂਹ ਪੱਥਰ ਚੋਂ, ਗੂੰਜੀ ਯਾਰ ਦੀ ਸ਼ਕਤੀ,
ਮਗਰ ਫਿਰ ਵੀ ਗੁਰੂ ਅਰਜਨ, ਸਬਰ ਦੇ ਬਹਿਰ ਚੋਂ ਗੂੰਜੇ ।

ਕੋਈ 'ਪ੍ਰਿਥਵੀ', ਕੋਈ 'ਸੁਲਹੀ', ਕੋਈ 'ਚੰਦੂ' ਕੋਈ 'ਜਹਾਂਗੀਰ',
ਮੇਰੇ ਸਾਈਂ ਦੇ ਭਾਣੇ ਨੂੰ, ਸਾਈਂ ਜੀ ਟਾਲ ਨਹੀਂ ਸਕਦਾ ।
ਇਹ ਫਾਨੀ ਜਿਸਮ ਜਲ ਸਕਦੈ, ਇਹ ਦੇਗਾਂ ਵਿਚ ਉਬਲ ਸਕਦੈ,
ਮਗਰ ਲੂੰ ਲੂੰ 'ਚ ਵਸਦੇ ਮਾਹੀ ਨੂੰ ਕੋਈ ਜਾਲ ਨਹੀਂ ਸਕਦਾ ।

ਧਰਮ ਤੇ ਸੱਚ ਦੀ ਬੇੜੀ, ਕਿਨਾਰੇ ਲਾਉਣ ਵਾਲੇ ਨੂੰ,
ਅਸੀਂ ਰਾਵੀ ਕਿਨਾਰੇ ਕੱਲ੍ਹਿਆਂ ਛੱਡ ਕੇ ਚਲੇ ਆਏ ।
ਜਿੰਨੂ ਜਹਾਂਗੀਰ ਦਾ, ਖੂਨੀ ਜਬਰ ਸਾਥੋਂ ਨਾ ਖੋਹ ਸਕਿਆ,
ਅਸੀਂ ਉਸ ਦਿਲਰੁਬਾ ਨੂੰ, ਦਿਲ ਚੋਂ ਕੱਢ ਕੇ ਚਲੇ ਆਏ ।

ਅਨੇਕਾਂ ਵਿਲਕਦੇ ਹੰਝੂ, ਕਰੋੜਾਂ ਸੁਲਗਦੇ ਹਉਕੇ,
ਅਸੀਂ ਲਾਹੌਰ ਦੀ ਧਰਤੀ ਦੇ ਵਿਚ, ਗੱਡ ਕੇ ਚਲੇ ਆਏ।
ਜ਼ਮਾਨਾ ਅਣਖ ਦੀ ਸ਼ਾਹਰੱਗ, ਮੰਨਦਾ ਏ ਸ਼ਹੀਦਾਂ ਨੂੰ
ਅਸੀਂ ਖੁਦ ਆਪਣੀ ਸ਼ਾਹਰੱਗ ਨੂੰ, ਵੱਢ ਕੇ ਚਲੇ ਆਏ
ਮਗਰ ਹੁਣ ਤਕ ਹੰਝੂ ਇਕ ਵੀ, ਉਗਿਆ ਨਾ ਧਰਤੀ 'ਚੋਂ,
ਕਿਸੇ ਹਉਕੇ ਨੂੰ ਮੈਂ, ਸੋਹਲੇ ਦਾ ਲੈਂਦਾ, ਰੂਪ ਨਹੀਂ ਡਿੱਠਾ।
ਹਜ਼ਾਰਾਂ ਖ਼ਾਬ ਮੇਰੀ ਕੌਮ ਨੂੰ, ਦਿਨ ਰਾਤ ਆਉਂਦੇ ਰਹੇ,
ਮਗਰ ਇਹਨਾਂ ਚੋਂ ਡੇਹਰਾ ਸਾਹਿਬ ਦਾ ਮੈਂ ਸਰੂਪ ਨਹੀਂ ਡਿੱਠਾ।
ਅਨੇਕਾਂ ਬਿਜਲੀਆਂ ਟੁੱਟੀਆਂ, ਰਜ਼ਾ ਦੇ ਆਲ੍ਹਣੇ ਉਤੇ,
ਪਰ ਕੋਈ ਬਿਜਲੀ, ਸਿਦਕ ਦੇ ਤੀਲਿਆਂ ਨੂੰ ਸਾੜ ਨਾ ਸਕੀ।
ਕਰੋੜਾਂ ਜ਼ਾਲਮਾਂ ਨੇ ਕਾਹੜਿਆ ਇਕ ਦੇਗ ਦਾ ਪਾਣੀ,
ਜਵਾਨੀ ਦੇਗ ਦੀ. ਫੁੱਲ ਦੀ ਜਵਾਨੀ ਕਾਹੜ ਨਾ ਸਕੀ।
ਜ਼ਬਰ ਤੇ ਜ਼ੁਲਮ ਦੀ ਸ਼ਕਤੀ, ਤਵੀ ਦੇ ਹੇਠ ਜਲਦੀ ਰਹੀ,
ਸਬਰ ਤੇ ਸਿਦਕ ਦੀ ਮੂਰਤ ਤਵੀ ਤੇ ਰਾੜ੍ਹ ਨਾ ਸਕੀ।
ਅਜੇ ਤੀਕਰ ਹੱਸਦ ਵਿਚ ਜਲ ਰਹੀ ਏ ਤੁਜ਼ਕੇ ਜਹਾਂਗੀਰੀ,
ਕਿ ਗੁਰੂ ਅਰਜਨ ਦੀ ਕੁਰਬਾਨੀ, ਜਿਗਰ 'ਚੋਂ ਫਾੜ ਨਾ ਸਕੀ।
ਅਜੇਹੇ ਸਤਿਗੁਰੂ ਦੇ ਮੈਖਾਨੇ ਚੋਂ ਵਿਛੜ ਕੇ ਜਾ ਰਹੇ ਰਿੰਦੋ,
ਪਪੀਹੇ ਜੀਊਣ ਲਈ ਹਰਗਿਜ਼ ਉਧਾਰੇ ਸਾਹ ਨਹੀਂ ਮੰਗਦੇ।
ਸ਼ਮਾਂ ਨੌਖੰਡ ਪ੍ਰਿਥਮੀ ਦੇ ਕਿਸੇ ਕੋਨੇ, 'ਚ ਜਲ ਉਠੇ,
ਪਤੰਗੇ ਪਰਬਤਾਂ ਪਾਸੋਂ ਕਦੇ ਵੀ ਰਾਹ ਨਹੀਂ ਮੰਗਦੇ।
ਐ ਖਾਲਸਾ ਪੰਥ ! ਸਿੱਖੀ ਕੌਮ ਦੇ ਅਣਖੀਲੇ ਸ਼ਾਹਬਾਜ਼ੋ,
ਤੁਹਾਡੇ ਪਰਾਂ ਦੀ ਪ੍ਰਵਾਜ਼ ਤੋਂ ਸੰਸਾਰ ਜਾਣੂ ਏ।
ਤੁਹਾਡੇ ਖੂਨ ਦੀ ਲਾਲੀ ਤੋਂ, ਹਰ ਇਕ ਫੁੱਲ ਜਾਣੂ ਏ,
ਤੁਹਾਡੇ ਇਸ਼ਕ ਦੇ ਅੰਦਾਜ਼, ਤੋਂ ਹਰ ਖਾਰ ਜਾਣੂ ਏ।
ਤੁਹਾਡੀ ਤੇਗ ਦੀ ਰਫਤਾਰ ਤੋਂ ਜਾਣੂ ਨੇ ਬਿਜਲੀਆਂ,
ਤੁਹਾਡੀ ਜ਼ਿੰਦਗੀ ਦੇ ਰਾਜ਼ ਤੋਂ ਹਰ ਦਾਰ ਜਾਣੂ ਏ।
ਕਿਲ੍ਹਾ ਜਮਰੌਦ ਜਾਣੂ ਏ', ਕਲੀ ਕਸ਼ਮੀਰ ਜਾਣੂ ਏਂ,
ਇਹ ਚੀਨੀ ਯਾਰ ਪਾਕਿਸਤਾਨ ਦੀ ਸਰਕਾਰ ਜਾਣੂ ਏ।
ਤੁਸੀਂ ਚਾਹੋ ਤਾਂ ਗੁਰੂ ਅਰਜਨ ਦੇ ਮੈਖਾਨੇ ਦੀ ਸਰਦਲ ਤੇ,
ਸਿਤਾਰੇ ਝੁਕ ਸਕਦੇ ਨੇ, ਜੈਕਾਰੇ ਗੂੰਜ ਸਕਦੇ ਨੇ।
ਜੇ ਇਛੋਗਿਲ ਦੀ ਨਹਿਰ ਉਤੇ 'ਕੇਸਰੀ' ਝੂਲ ਸਕਦਾ ਏ,
ਤਾਂ ਰਾਵੀ ਦੇ ਕਿਨਾਰੇ ਤੇ ਨਿਗਾਰੇ ਗੂੰਜ ਸਕਦੇ ਨੇ।★

# ✱ ਚਮਕੌਰ ਦੀ ਗੜ੍ਹੀ ✱

□ ਸ: ਕਰਤਾਰ ਸਿੰਘ 'ਬਲੱਗਣ'

ਹੌਲੀ ਹੌਲੀ ਸਰਕਾਰ ਨੇ ਗੜ੍ਹੀ ਵਿਚੋਂ,
ਦੇ ਦੇ ਥਾਪੜਾ ਸਿੰਘ ਸਰਦਾਰ ਟੋਰੇ ।
ਵਿਹਲਾ ਹੋ ਗਿਆ ਜੱਥਾ, ਜਾਂ ਜੱਥੇ ਵਿਚੋਂ
ਇਕ ਇਕ ਕਰ ਕੇ, ਜੱਥੇਦਾਰ ਟੋਰੇ ।

ਅਰਦਲ ਵਿਚ ਬਸ ਪੰਜ ਕੁ ਸਿੰਘ ਰਹਿ ਗਏ,
ਬਾਕੀ ਚੋਣਵੇਂ ਸਿਪਾਹ-ਸਾਲਾਰ ਟੋਰੇ ।
ਪੈ ਗਈ ਸਿੰਘਾਂ ਨੂੰ ਸੋਚ ਜਾਂ ਪਾਤਸ਼ਾਹ ਨੇ,
ਵਾਰੀ ਨਾਲ ਅਜੀਤ ਜੁਝਾਰ ਟੋਰੇ ।

ਸਿੰਘਾਂ ਸੋਚਿਆ ਪਿਆ ਹਨੇਰ ਭਾਵੇਂ,
ਵਿਹੰਦਿਆਂ ਵਿਹੰਦਿਆਂ ਚੰਨ ਨਾ ਚਾੜ੍ਹ ਬਹੀਏ ।
ਆਈ ਖਿਜ਼ਾਂ, ਤਾਂ ਕਿਤੇ ਬਹਾਰ ਆਈ,
ਮੁਢੋਂ ਬਾਗ ਨਾ ਕਿਤੇ ਉਜਾੜ ਬਹੀਏ ।

ਜਾ ਕੇ ਕੋਲ ਹਜ਼ੂਰ ਦੇ ਕਹਿਣ ਲੱਗੇ,
ਦਾਤਾ ! ਵਕਤ ਸੰਭਾਲਣਾ ਚਾਹੀਦਾ ਏ ।
ਸੂਰਬੀਰ ਜੀਓ ! ਨੀਤੀਵਾਨ ਬਣ ਕੇ,
ਔਖੀ ਘੜੀ ਨੂੰ ਟਾਲਣਾ ਚਾਹੀਦਾ ਏ ,

ਅੰਗ ਪਾਲ ਜੀਓ ! ਸਾਡੀ ਬੇਨਤੀ ਏ,
ਅੰਗ ਸਿੱਖੀ ਦਾ ਪਾਲਣਾ ਚਾਹੀਦਾ ਏ ।
ਇਹੋ ਰਾਏ ਹੈ ਸਾਰੇ ਸੇਵਕਾਂ ਦੀ,
ਮੋਇਆ ਪੰਥ ਜਵਾਲਣਾ ਚਾਹੀਦਾ ਏ ।

ਅਸੀਂ ਮਰਾਂਗਾ ਲੜਦਿਆਂ ਅੰਤ ਤੀਕਰ,
ਐਪਰ ਪਾਤਸ਼ਾਹ ਤੁਸੀਂ ਤਿਆਰ ਹੋ ਜਾਓ ।
ਏਥੋਂ ਨਿਕਲ ਜਾਓ ਨੀਲੇ ਤੇ ਲੱਤ ਦੇ ਕੇ,
ਲੋਅ ਲਗਦਿਆਂ ਜੰਗਲੋਂ ਪਾਰ ਹੋ ਜਾਓ ।

ਟੁੱਕੇ ਬੁਲ ਹਜ਼ੂਰ ਨੇ ਖਾ ਘੂਰੀ,
ਕਿਹਾ, ਕਿਹੜਾ ਸਰਦਾਰ ਇਹ ਬੋਲਦਾ ਏ ?"
"ਸੇਵਕ ਬੋਲਦੇ" ਸਿੰਘ ਨੇ ਕਿਹਾ ਅੱਗੋਂ,
"ਸਾਡਾ ਸਾਂਝਾ ਵਿਚਾਰ ਇਹ ਬੋਲਦਾ ਏ ।

ਮੈਂ ਨਹੀਂ ਬੋਲਦਾ, ਬੋਲਦੇ ਪੰਥ ਸਾਰਾ,
ਬਲਕਿ ਦੇਸ਼ ਪਿਆਰ ਇਹ ਬੋਲਦਾ ਏ ।
ਬੈਠਾ ਹੋਇਆ ਮਜ਼ਲੂਮ ਦੇ ਦਿਲ ਅੰਦਰ,
ਪਿਆ ਆਪ ਕਰਤਾਰ ਇਹ ਬੋਲਦਾ ਏ ।

ਸਾਡੇ ਜਿਹੇ ਲੱਖਾਂ ਪੈਦਾ ਕਰੇਂਗਾ ਤੂੰ,
ਪਾਸਾ ਅਸਾਂ ਕੋਈ ਜਗਤ ਦਾ ਥੰਮਣਾ ਨਹੀਂ ।
ਪਰ ਜੇ ਤੂੰ ਨਾ ਰਹਿਓਂ ਦਸਮੇਸ਼ ਦੂਲੇ,
ਗੋਬਿੰਦ ਸਿੰਘ ਮੁੜ ਕੇ ਫੇਰ ਜੰਮਣਾ ਨਹੀਂ ।"

ਆਇਆ ਰੋਹ ਅੰਦਰ ਪੁਤਲਾ ਸਰਬ ਲੋਹ ਦਾ,
ਉਹਦੀ ਬੀਰਤਾ ਸ਼ਾਨ ਵਿਖਾਣ ਲੱਗੀ।
ਤੀਰਾਂ ਉਹਦਿਆਂ ਨੇ ਗਿੱਠ ਗਿੱਠ ਜੀਭ ਕੱਢੀ,
ਆਕੜ ਓਸਦੀ ਲੈਣ ਕਮਾਨ ਲੱਗੀ ।

ਸੂਕੀ ਵਾਂਗ ਦਮੂੰਹੀ ਦੇ ਤੇਗ ਉਹਦੀ,
ਵੱਟ ਵਿਚ ਮਿਆਨ ਦੇ ਖਾਣ ਲੱਗੀ !
ਨੀਲਾ ਹਿਣਕਿਆ, ਬਾਜ ਨੇ ਖੰਭ ਛੰਡੇ,
ਧਰਤੀ ਕੰਬ ਕੇ ਹੋਣ ਹੈਰਾਨ ਲੱਗੀ ।

ਲਾਟਾਂ ਨਿਕਲੀਆਂ ਉਹਦਿਆਂ ਨੇਤਰਾਂ 'ਚੋਂ,
ਡੌਲੀਂ ਓਸਦੀ, ਛੱਲੀਆਂ ਪੈ ਗਈਆਂ ।
ਕਲਗੀ ਓਸਦੀ 'ਚੋਂ ਬਿਜਲੀ ਜਿਹੀ ਲਿਸ਼ਕੀ,
ਫ਼ੌਜਾਂ ਵਿਚ ਤਰਥਲੀਆਂ ਪੈ ਗਈਆਂ ।

ਉਸ ਨੇ ਕਿਹਾ ਗੰਭੀਰਤਾ ਨਾਲ, ਸਿੰਘੋ !
ਕੀ ਮੈਂ ਪਿੱਠ ਵਿਖਾ ਕੇ ਨੱਠ ਜਾਵਾਂ ?
ਜਿਨ੍ਹਾਂ ਮੌਤ ਤੀਕਰ ਮੇਰਾ ਸਾਥ ਦਿਤੈ,
ਮੈਂ ਉਹ ਪੁੱਤ ਮਰਵਾ ਕੇ ਨੱਠ ਜਾਵਾਂ ?

ਚਾਰ ਦਿਨਾਂ ਦੀ ਕੂੜੀ ਜਿਹੀ ਜ਼ਿੰਦਗੀ ਲਈ,
ਮੈਂ ਹੁਣ ਘੋੜਾ ਭਜਾ ਕੇ ਨੱਠ ਜਾਵਾਂ ?
ਅੰਮ੍ਰਿਤ ਦੇ ਕੇ ਜਿਨ੍ਹਾਂ ਨੂੰ ਅਮਰ ਕੀਤੇ,
ਮੈਂ ਉਹ ਪੁੱਤ ਮਰਵਾ ਕੇ ਨੱਠ ਜਾਵਾਂ ?

ਜੇਕਰ ਆਸ ਮੈਥੋਂ ਈਹੋ ਰੱਖਦੇ ਹੋ,
ਤੁਸੀਂ ਸੱਚ ਜਾਣੋ ਕੁਝ ਵੀ ਜਾਣਦੇ ਨਹੀਂ ।
ਵੇਲਾ ਵਕਤ ਪਛਾਣਦੇ ਹੋ ਭਾਵੇਂ,
ਪਰ ਦਸਮੇਸ਼ ਨੂੰ ਤੁਸੀਂ ਪਛਾਣਦੇ ਨਹੀਂ ।"

ਸਿੱਖ ਨਾਲ ਜਕਲੰਬ ਦੇ ਬੋਲ ਉੱਠੇ,
"ਹੁਣ ਕੁਝ ਸੁਣਨ ਸੁਣਾਨ ਦੀ ਆਗਿਆ ਨਹੀਂ ।
ਗੋਬਿੰਦ ਸਿੰਘ, ਤੈਨੂੰ ਪੰਥ ਹੁਕਮ ਦੇਂਦੈ,
ਏਥੇ ਘੜੀ ਲੰਘਾਣ ਦੀ ਆਗਿਆ ਨਹੀਂ ।

ਤੂੰ ਹੈਂ ਗੁਰੂ, ਤੇ ਖ਼ਾਲਸਾ ਗੁਰੂ ਤੇਰਾ,
ਉਹਦਾ ਹੁਕਮ ਪਰਤਾਣ ਦੀ ਆਗਿਆ ਨਹੀਂ ।
ਤੇਰੀ ਜਾਨ ਅਮਾਨਤ ਹੈ ਖਾਲਸੇ ਦੀ,
ਉਹਨੂੰ ਕਿਤੇ ਗਵਾਣ ਦੀ ਆਗਿਆ ਨਹੀਂ ।

ਛੇਤੀ ਉਠੋ ਤੇ ਕਲਗੀਆਂ ਜਿਗੇ ਲਾਹੋ,
ਦੂਰ ਵੈਰੀਆਂ ਦੀ ਨਜ਼ਰੋਂ ਹੱਟ ਜਾਓ ।
ਵੇਲਾ ਪਾ ਕੇ ਫੌਜ ਤਿਆਰ ਕਰ ਲਓ,
ਫੇਰ ਦੁਸ਼ਮਨਾਂ ਦੇ ਅਗੇ ਡੱਟ ਜਾਓ ।"

ਸੁਣਿਆਂ 'ਗੁਰੂ' ਨੇ, 'ਗੁਰੂ' ਦਾ ਹੁਕਮਨਾਮਾ,
ਛੇਤੀ ਸੀਸ ਝੁਕਾ ਕੇ ਉੱਠ ਟੁਰਿਆ ।
ਹੱਥ ਜੋੜ ਦਿੱਤੇ, ਅੱਖਾਂ ਭਰ ਆਈਆਂ,
ਅਤੇ ਹੁਕਮ ਬਜਾ ਕੇ ਉੱਠ ਟੁਰਿਆ ।

ਭੇਟਾ ਪੰਥ ਦੀ ਕਲਗੀਆਂ ਜਿਗੇ ਕੀਤੇ,
ਬਾਜ ਉਂਗਲੀ ਲਾ ਕੇ ਉੱਠ ਟੁਰਿਆ ।
ਗੋਬਿੰਦ ਸਿੰਘ ਆਪੇ ਗੁਰੂ ਆਪ ਚੇਲਾ,
ਜਗਤ ਤਾਈਂ ਵਿਖਾ ਕੇ ਉੱਠ ਟੁਰਿਆ ।

ਇਹ ਇਤਿਹਾਸ ਕਹਿੰਦੇ ਮੋਈ ਹੋਈ ਸਿੱਖੀ,
ਪੰਜਾਂ ਸਿੰਘਾਂ ਨੇ ਫੇਰ ਜਿਵਾਲ ਦਿੱਤੀ ।
ਘੜੀ ਮੌਤ ਦੀ ਆਈ ਸੀ ਪੰਥ ਉੱਤੇ,
ਸਿੱਖਾਂ ਗੁਰੂ ਬਣ ਕੇ, ਫੇਰ ਟਾਲ ਦਿੱਤੀ ।

# ਬੱਚਿਆਂ ਲਈ ਬੱਚਿਆਂ ਵਲੋਂ 'ਕਵੀ ਦਰਬਾਰ'

ਸਕੱਤਰ ਵਲੋਂ ਪਹਿਲੇ ਸ਼ਬਦ

(ਕਵੀ ਦਰਬਾਰ ਨੂੰ ਇਕ ਬੱਚਾ ਹੀ ਪੇਸ਼ ਕਰਦਾ ਹੈ)

## ਅਸੀਂ ਕੌਣ ?

ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਨੂੰ ਅੰਮ੍ਰਿਤ ਦੀ ਦਾਤ ਬਖਸ਼ ਕੇ ਸਿੱਖਾਂ ਤੋਂ ਸਿੰਘ ਬਣਾ ਦਿੱਤਾ, ਇਨ੍ਹਾਂ ਨੂੰ ਨਿਆਰਾ ਸਰੂਪ ਦਿੱਤਾ। ਜਦੋਂ ਇਹ ਨਿਆਰੇ ਸਰੂਪਾਂ ਵਾਲੇ ਸਿੰਘ ਆਪਣੇ ਦੇਸ਼ ਜਾਂ ਹੋਰ ਦੇਸ਼ਾਂ ਵਿਚ ਜਾਂਦੇ ਹਨ ਤਾਂ ਲੋਕ ਪੁਛਦੇ ਹਨ ਇਹ ਕੌਣ ਹਨ ? ਅਜ ਅਸੀਂ 'ਗੁਰਮਤਿ ਸਿਖਲਾਈ ਕੇਂਦਰ' ਦੇ ਬੱਚੇ ਆਪ ਨੂੰ ਇਕ ਨਿੱਕੇ ਜਿਹੇ ਕਵੀ ਦਰਬਾਰ ਰਾਹੀਂ ਦਸਦੇ ਹਾਂ ਕਿ ਅਸੀਂ ਕੌਣ ਹਾਂ ? ਕਵੀ ਦਰਬਾਰ ਸ਼ੁਰੂ ਕਰਦੇ ਹਾਂ। ਸਭ ਤੋਂ ਪਹਿਲਾਂ ਮੇਰਾ ਇਕ ਨਿੱਕਾ ਵੀਰ ਸਤਪਾਲ ਸਿੰਘ ਕਵਿਤਾ ਸੁਣਾਏਗਾ।

ਅਸੀਂ ਕੌਣ ?

ਸਿੰਘ ਹਮਾਰਾ ਨਾਉਂ,
ਅਨੰਦਪੁਰ ਸਾਡਾ ਗਾਉਂ।
ਕੱਛ ਕੜਾ ਕੰਘਾ ਕੇਸ,
ਖਾਲਸੇ ਦਾ ਵੇਸ।
ਇਹ ਮੇਰੀ ਕਿਰਪਾਨ,
ਖਾਲਸੇ ਦੀ ਆਨ।
ਗੁਰੂ ਮੇਰਾ ਗਰੰਥ,
ਜੈ ਜੈ ਖਾਲਸਾ ਪੰਥ।
ਦੇਗ ਤੇਗ ਫਤਹਿ,
ਪੰਥ ਕੀ ਜੀਤ।
ਸਰਬਤ ਦਾ ਭਲਾ,
ਗਾਵਾਂ ਇਹੋ ਗੀਤ।
ਬੋਲੇ ਸੋ ਨਿਹਾਲ,
ਸਤਿ ਸ੍ਰੀ ਅਕਾਲ।

ਜੈਕਾਰਾ : (ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ)

ਸਕੱਤਰ : "ਸਤਪਾਲ ਵੀਰ ਜੀ ਨੇ ਦਸਿਐ—ਗੁਰੂ ਮੇਰਾ ਗਰੰਥ, ਜੈ ਜੈ ਖਾਲਸਾ ਪੰਥ" ਅਗਲੀ ਕਵਿਤਾ ਵੀਰ ਜਸਪਾਲ ਸਿੰਘ ਸੁਣਾਉਣਗੇ।

ਅਸੀਂ ਖ਼ੰਡੇ ਵਿਚੋਂ ਜੰਮੇ,
ਤੇ ਗੁਰੂ ਦਾ ਅੰਮ੍ਰਿਤ ਪੀਤਾ।
ਤੇ ਸਾਡੇ ਸਾਜਨ ਹਾਰੇ,
ਸਰਬੰਸ ਦਾਨ ਸੀ ਕੀਤਾ।
ਇਸ ਜਗਤ ਜਲੰਦੇ ਖਾਤਰ,
ਅਸੀਂ ਕਿਹੜਾ ਕੰਮ ਨਹੀਂ ਕੀਤਾ।
ਅਸੀਂ ਬੰਦ ਬੰਦ ਗਏ ਕੱਟੇ,
ਤੇ ਹੋ ਗਏ ਫੀਤਾ ਫੀਤਾ।
ਸਾਡੇ ਸਿਰ ਤੇ ਚੱਲੇ ਆਰੇ,
ਸਾਨੂੰ ਕੀਮਾ ਕੀਮਾ ਕੀਤਾ।

ਅਸੀਂ ਵਿਛੜੇ ਵੀਰ ਸੀ ਮੇਲੇ,
ਤੇ ਜਪਦੇ ਸੱਚਾ ਨਾਉਂ ।
ਅਸਾਂ ਹਰ ਇਕ ਪਾਟਾ ਸੀਤਾ ।
ਅਸੀਂ ਕਿਰਤੀ ਵੰਡ ਕੇ ਛਕਦੇ,
ਅਸੀਂ ਕੌਣ, ਸਿੰਘ ਹਮਾਰਾ ਨਾਉਂ
ਅਨੰਦਪੁਰ ਸਾਡਾ ਗਾਉਂ ।

**ਸਕੱਤਰ** : ਆਪ ਨੇ ਕਵਿਤਾ ਸੁਣੀ--"ਅਸੀਂ ਬੰਦ ਬੰਦ ਗਏ ਕੱਟੇ ਤੇ ਹੋ ਗਏ ਫੀਤਾ ਫੀਤਾ" ਅਗਲੀ ਕਵਿਤਾ ਸੁਣਾ ਰਹੇ ਹਨ ਭਣ ਜਸਵਿੰਦਰ ਕੌਰ ਜੀ ।

ਇਹ ਜਗ ਸੱਚੇ ਦੀ ਹੈ ਕੋਠੜੀ,
ਤੇ ਸੱਚੇ ਦਾ ਵਿਚ ਵਾਸ ।
ਸਾਨੂੰ ਪੁਠ ਹੈ ਚੜ੍ਹਦੀ ਕਲਾ ਦੀ,
ਤੇ ਹੁਦੇ ਨਹੀਂ ਨਿਰਾਸ ।
ਅਸੀਂ ਸੰਤ ਸਿਪਾਹੀ ਗੁਰੂ ਦੇ,
ਸਾਡੇ ਹਿਰਦੇ ਵਿਚ ਹੁਲਾਸ ।
ਵਿਚ ਸੰਗਤ ਬਾਣੀ ਗਾਂਵਦੇ,
ਸਾਡ ਮੰਦਰ ਰੱਬ ਦਾ ਵਾਸ ।
ਅਸੀਂ ਡਰਦੇ ਨਾ ਡਰਾਉਂਦੇ,
ਅਸੀਂ ਨਿਰਭਉ ਤੇ ਨਿਰਵੈਰ ।
ਵਿਚ ਸੰਗਤ ਪੰਗਤ ਬੈਠ ਕੇ,
ਸਾਨੂੰ ਦਿਸੇ ਨਾ ਕੋਈ ਗੈਰ ।
ਹਾਂ, ਸ਼ੇਰ ਤਾਂ ਆਖਰ ਸ਼ੇਰ ਹੈ,
ਸਹਿੰਦਾ ਨਹੀਂ ਕਿਸੇ ਦੀ ਮਿਆਉਂ ।
ਅਸੀਂ ਕੌਣ, ਸਿੰਘ ਹਮਾਰਾ ਨਾਉਂ,
ਅਨੰਦਪੁਰ ਸਾਡਾ ਗਾਉਂ ।
ਵਿਚ ਆਕਾਸ਼ੀ ਝੂਲਦਾ,
ਸਾਡਾ ਕੇਸਰੀ ਪਿਆ ਬੁਲਾਏ ।
ਇਥੇ ਗੁਰੂ ਦਾ ਲੰਗਰ ਪਕਦਾ,
ਕੋਈ ਭੁੱਖਾ ਨਾ ਸੌਂ ਜਾਏ ।
ਅਸੀਂ, ਹੱਕ ਬਚਾਏ ਲੋਕਾਂ ਦੇ,
ਸਾਡਾ ਗੁਰੂ ਇਹੋ ਫੁਰਮਾਏ ।
ਹਕ ਪਰਾਇਆ ਨਾਨਕਾ,
ਉਸ ਸੂਅਰ ਉਸ ਗਾਇ ।
ਅਸੀਂ ਲੜਦੇ ਕੇਵਲ ਜ਼ੁਲਮ ਨਾਲ
ਮਜ਼ਲੂਮ ਨੂੰ ਦੇਂਦੇ ਨਿਆਉਂ ।
ਅਸੀਂ ਕੌਣ, ਸਿੰਘ ਹਮਾਰਾ ਨਾਉਂ,
ਅਨੰਦਪੁਰ ਸਾਡਾ ਗਾਉਂ ।

**ਸਕੱਤਰ** : "ਹੁਣ ਤਕ ਸਿੰਘਾਂ ਦੀਆਂ ਗੱਲਾਂ ਤਾਂ ਬੜੀਆਂ ਹੋ ਗਈਆਂ, ਸਿੰਘਣੀਆਂ ਦੀ ਗੱਲ ਕਿਸੇ ਨਹੀਂ ਦਸੀ ।" ਆਉ ਭੈਣ ਮਨਜੀਤ ਕੌਰ ਜੀ, ਤੁਸੀਂ ਕੋਈ ਸਿੰਘਣੀਆਂ ਦੀ ਗੱਲ ਦਸੋ ।

ਧੰਨ ਧੰਨ ਬੇਬੇ ਨਾਨਕੀ,
ਜਿਹਦਾ ਵੀਰ ਰੱਬੀ ਦਰਵੇਸ਼ ।
ਧੰਨ ਧੰਨ ਮਾਤਾ ਭਾਨੀ ਜੀ,
ਜਿਸ ਮੰਨਿਆਂ ਗੁਰ ਉਪਦੇਸ਼ ।
ਧੰਨ ਧੰਨ ਮਾਤਾ ਗੁਜਰੀ,
ਜਿਸ ਜੰਮਿਆ ਗੁਰ ਦਸਮੇਸ਼ ।
ਧੰਨ ਮਾਤਾ ਸੰਦਰ ਕੌਰ ਜੀ,
ਜਿਸ ਵਾਰੇ ਚਾਰ ਨਰੇਸ਼ ।
ਧੰਨ ਮਾਤਾ ਸਾਹਿਬ ਕੌਰ ਜੀ,
ਜੋ ਖਾਲਸੇ ਦੀ ਮਾਂ ।
ਧੰਨ ਮਾਤਾ ਭਾਗੋ ਸਿੰਘਣੀ,
ਜਿਸ ਮਾਰੇ ਦੁਸ਼ਮਣ ਥਾਂ ।
ਧੰਨ ਗੁਰੂ ਤੇ ਗੁਰੂ ਦਾ ਖਾਲਸਾ,
ਜਿਹਦੀ ਠੰਡੀ ਮਿੱਠੀ ਛਾਉਂ ।
ਅਸੀਂ ਕੌਣ, ਸਿੰਘ ਹਮਾਰਾ ਨਾਉਂ,
ਅਨੰਦਪੁਰ ਸਾਡਾ ਗਾਉਂ ।

## ਗੁਰੂ ਕਾ ਲੰਗਰ

(5-6 ਸਾਲ ਦੇ ਦੋ ਬੱਚੇ ਰਲ ਕੇ)

"ਅਜ ਗੁਰੂ ਕਾ ਲੰਗਰ ਹੈ, ਸਾਰੇ ਰਲ ਮਿਲ ਖਾਵਾਂਗੇ।
ਲੰਮੀਆਂ ਲੰਮੀਆਂ ਪਾਲਾਂ ਦੇ ਵਿਚ, ਸੋਹਣੀ ਪੰਗਤ ਲਾਵਾਂਗੇ।
ਦਾਲੇ ਤੇ ਪ੍ਰਸ਼ਾਦੇ ਛੱਕ ਕੇ, ਸੂਰਬੀਰ ਬਣ ਜਾਵਾਂਗੇ।
ਵਾਹਿਗੁਰੂ ਜੀ ਕੇ ਖਾਲਸੇ ਦੀ, ਗਜ ਕੇ ਫਤਹਿ ਬੁਲਾਵਾਂਗੇ।
ਬੋਲੇ ਸੋ ਨਿਹਾਲ : ਸਤਿ ਸ੍ਰੀ ਅਕਾਲ।"

★

## ਘੂਕ ਸੌਂ ਗਏ ਲਾਸ਼ਾਂ ਦੇ ਢੇਰ ਉਤੇ

□ ਸ: ਪ੍ਰੀਤਮ ਸਿੰਘ ਕਾਸਿਦ ਨਵੀਂ ਦਿੱਲੀ

"ਉਹਦੇ ਲਾਡਲੇ ਗੜ੍ਹੀ 'ਚਮਕੌਰ' ਵਿਚੋਂ,
ਦੁਸ਼ਮਨ ਦਲਾਂ ਵਿਚ ਪਾਂਵਦੇ ਚੀਰ ਨਿਕਲੇ।

ਸੇਹਰੇ ਬੰਨ੍ਹ ਕੇ ਸਿਰਾਂ ਤੇ ਅਣਖ ਭਿੰਨੇ,
ਬਦਲਣ ਦੇਸ਼ ਦੀ ਸ਼ੇਰ ਤਕਦੀਰ ਨਿਕਲੇ।

ਭਾਜੀ ਮੌਤ ਦੀ ਵੰਡਣ ਲਈ ਵੈਰੀਆਂ ਵਿਚ,
ਜਦੋਂ ਸੂਰਮੇ ਪਕੜ ਸ਼ਮਸ਼ੀਰ ਨਿਕਲੇ।

ਨਿਕਲੀ ਜ਼ਿੰਦ ਚੰਡਾਲਾਂ ਦੇ ਜਿਸਮ ਵਿਚੋਂ,
ਜਿਵੇਂ ਤੱਣੀ ਕਮਾਨ 'ਚੋਂ ਤੀਰ ਨਿਕਲੇ।

ਜਿਵੇਂ ਫਸਲ ਨੂੰ ਵੱਢ ਕੇ ਜੱਟ ਸੌਂਦੇ,
ਆਪਣੀ ਪੈਲੀ ਦੀ ਉੱਚੀ ਮੰਢੇਰ ਉਤੇ।

ਬਿਨਾਂ ਕਫਨ 'ਅਜੀਤ', 'ਜੁਝਾਰ' ਦੋਵੇਂ,
ਘੂਕ ਸੌਂ ਗਏ ਲਾਸ਼ਾਂ ਦੇ ਢੇਰ ਉੱਤੇ।"

★

## ਜੋੜਾ ਪੁੱਤਰਾਂ ਦਾ ਕਿਹੜੇ ਭਾਅ ਦਿੱਤਾ

"ਦੁਸ਼ਟ ਦਮਨ, ਮੰਨਸੂਰਾਂ ਦੇ ਜਨਮ ਦਾਤਾ,
ਚੌਹਾਂ ਯੁਗਾਂ 'ਚ ਤੇਰੀ ਮਿਸਾਲ ਕੋਈ ਨਹੀਂ।

ਸੂਰਖ ਸ਼ੇਰ ਵਾਂਗੂ ਝੱਪਟੇ ਦੁਸ਼ਮਣਾਂ ਤੇ,
ਤੇਰੇ ਨੀਲੇ ਦੀ ਚਾਲ ਜਿਹੀ ਚਾਲ ਕੋਈ ਨਹੀਂ।

ਲੱਖਾਂ ਵੈਰੀਆਂ ਨੂੰ ਕੱਲਾ ਸਿੰਘ ਰੋਕੇ,
ਤੇਰੇ ਸਿੱਖ ਦੀ ਛਾਤੀ ਜਿਹੀ ਢਾਲ ਕੋਈ ਨਹੀਂ ।

ਚੌਹਾਂ ਕੂਟਾਂ 'ਚ ਸ਼ੇਰਾਂ ਦੀ ਕੁਲ ਅੰਦਰ,
ਤੇਰੇ ਸ਼ੇਰ ਵਰਗਾ ਅੰਗਪਾਲ ਕੋਈ ਨਹੀਂ ।

ਤੇਰੇ ਖੰਡੇ ਤੇ ਅੰਮ੍ਰਿਤ ਦੀ ਪਾਕ ਸ਼ਕਤੀ,
ਦਸ ਲੱਖ ਨਾਲ ਇਕ ਲੜਾ ਦਿੱਤਾ ।

ਅਜ ਵੀ ਗੜ੍ਹੀ' 'ਚਮਕੌਰ' ਦੀ ਦਸਦੀ ਏ,
ਜੋੜਾ ਪੁੱਤਰਾਂ ਦਾ ਕਿਹੜੇ ਭਾਅ ਦਿੱਤਾ ।"

★

## ਮੂੰਹ ਚੁੰਮਣਾ ਚੌਹਾਂ ਦੁਲਾਰਿਆਂ ਦਾ

"ਸਾਹਿਬਾ ! ਅਜ ਮੈਂ ਤੇਰੀ ਤਸਵੀਰ ਵੇਖੀ,
ਉਹ ਨਹੀਂ ਲਗੀ ਏ ਜਿਹੜੀ ਦੀਵਾਰ ਉੱਤੇ ।

ਤੇਰੇ ਜਿਗਰ ਦੇ ਟੁਕੜੇ ਖਾਲਸੇ ਨੇ,
ਜਿਹੜੀ ਟੰਗੀ ਏ ਨੈਣਾਂ ਦੀ ਧਾਰ ਉੱਤੇ ।

ਬਖਸ਼ੀ ਅਮਰ ਜਵਾਨੀ ਤੂੰ ਖਾਲਸੇ ਨੂੰ,
ਆਉਣ ਦਿੱਤੀ ਨਾ ਜਿਹੜੀ 'ਜੁਝਾਰ' ਉੱਤੇ ।

ਜਿਹੜੀ ਰੁੱਤ ਬਹਾਰ ਦੀ ਤੂੰ ਆਂਦੀ,
ਮੁੜ ਕੇ ਆਈ ਨਹੀਂ ਕਿਸੇ ਗੁਲਜ਼ਾਰ ਉੱਤੇ ।

ਜਿਤਨੀ ਵੇਰ ਤੂੰ ਜਿਗਰ ਦੇ ਲਹੂ ਅੰਦਰ,
ਮੁਖੜਾ ਧੋਤਾ ਏ ਸਿੰਘਾਂ ਪਿਆਰਿਆਂ ਦਾ ।

ਓਨੀ ਵੇਰ ਤਾਂ ਤੈਨੂੰ ਨਸੀਬ ਨਹੀਂ ਸੀ,
ਮੂੰਹ ਚੁੰਮਣਾ ਚੌਹਾਂ ਦੁਲਾਰਿਆਂ ਦਾ ।"

★

## ਪੁੱਤਰ ਕਿਉਂ ਨਾ ਸ਼ਹੀਦੀ ਦੇ ਪੁੰਜ ਹੋਵਨ

"ਮਰਦੇ ਕਾਮਲ, ਇਕ ਤੇਰੀ ਅਸੀਸ ਲੈ ਕੇ,
ਅਸੀਂ ਉਠੇ ਤਾਂ ਉਠੇ ਤੂਫਾਨ ਬਣ ਕੇ ।

ਅਸੀਂ ਅੜੇ ਤਾਂ ਵਾਂਗ ਹਿਮਾਲੀਆ ਦੇ,
ਅਸੀਂ ਮੁੜੇ ਤਾਂ ਦੇਸ਼ ਦਾ ਮਾਣ ਬਣ ਕੇ ।

ਅਸੀਂ ਕੜੇ ਤਾਂ ਕੇਸਰ ਦੇ ਫੁੱਲ ਵਾਂਗੂ,
ਅਸੀਂ ਸੜੇ ਤਾਂ ਸ਼ਮ੍ਹਾਂ ਦੀ ਜਾਨ ਬਣ ਕੇ।

ਅਸੀਂ ਲੜੇ ਤਾਂ ਧੌਂਸੇ ਤੇ ਚੋਟ ਲਾ ਕੇ,
ਆਪਣੇ ਪੰਥ ਤੇ ਦੇਸ਼ ਦੀ ਸ਼ਾਨ ਬਣ ਕੇ।

ਗੁਰੂ ਜਿਨ੍ਹਾਂ ਦਾ ਅਣਖ ਦਾ ਮਹਾਂ-ਚਾਨਣ,
ਚੇਲੇ ਕਿੰਝ ਨਾ ਕਿਰਨਾਂ ਦਾ ਝੁੰਡ ਹੋਵਨ।

ਬਾਪੂ ਜਿਨ੍ਹਾਂ ਦਾ ਸਾਗਰ ਕੁਰਬਾਨੀਆਂ ਦਾ,
ਪੁਤਰ ਕਿਉਂ ਨਾ ਸ਼ਹੀਦੀ ਦੇ ਪੁੰਜ ਹੋਵਨ।"



## ਦੁਨੀਆਂ ਕਹਿੰਦੀ ਏ ਸਾਨੂੰ ਪੰਜਾਬ ਦੇ ਫੁੱਲ

"ਅਸੀਂ ਵਾਰਸ ਹਾਂ ਪੰਥ ਦੀ ਆਤਮਾ ਦੇ,
ਪੂਜਾ ਕੀਤੀ ਏ ਜਿਹਦੀ ਨਿਹੰਗ ਬਣ ਕੇ।

ਕਦੇ ਚਰਖੜੀਆਂ ਤੇ, ਕਦੇ ਸੂਲੀਆਂ ਤੇ,
ਕਦੇ ਤੀਰ, ਤੇ ਕਦੇ ਤੁਫੰਗ ਬਣ ਕੇ।

ਮੌਤ ਸੁੰਦਰ ਸੁਹਾਗਣ ਹੈ ਖਾਲਸੇ ਦੀ,
ਜੀਉਂਦੀ ਅੰਗ ਬਣ ਕੇ, ਮਰਦੀ ਸੰਗ ਬਣ ਕੇ।

ਅਸੀਂ ਜੰਮੇ ਤਾਂ ਸ਼ਮ੍ਹਾ ਤੇ ਰੂਪ ਚੜ੍ਹਿਐ,
ਸੜੀਏ ਕਿਵੇਂ ਨਾ ਅਸੀਂ ਪਤੰਗ ਬਣ ਕੇ।

ਅਸੀਂ ਅਜ ਵੀ ਉਹੋ ਸਰਦਾਰ ਬਾਂਕੇ,
ਤੇਰੇ ਜਿਗਰ 'ਚੋਂ ਖਿੜੇ ਗੁਲਜ਼ਾਰ ਦੇ ਫੁੱਲ।

ਜਿਥੇ ਕਿਥੇ ਸੰਸਾਰ ਵਿਚ ਚਲੇ ਜਾਈਏ,
ਦੁਨੀਆਂ ਕਹਿੰਦੀ ਏ ਸਾਨੂੰ ਪੰਜਾਬ ਦੇ ਫੁੱਲ।"



# ★ ਸਿਰੁ ਧਰਿ ਤਲੀ ਗਲੀ ਮੇਰੀ ਆਉ ★

ਸ: ਸੰਤੋਖ ਸਿੰਘ 'ਸਫਰੀ' ਜਲੰਧਰ ਸ਼ਹਿਰ ।

ਦਸਮ ਪਿਤਾ ਦੇ ਸਿੰਘੋ ਸ਼ੇਰੋ, ਜੁਰਅੱਤ ਦੇ ਅੱਜ ਜੌਹਰ ਵਿਖਾਉ ।
ਖੁਲ੍ਹੇ ਗਫੇ ਤੇਗਾਂ ਵਾਲੇ, ਖੁਲ੍ਹੇ ਦਿਲ ਜੰਗ ਵਿਚ ਵਰਤਾਉ ।
ਦੁਸ਼ਮਨ ਦਲ ਤੇ ਇਕੋ ਵਾਰੀ, ਮੌਤ ਦੇ ਬੱਦਲ ਬਣਕੇ ਛਾਉ ।
ਵੈਰੀ ਦੀ ਰੱਤ ਭੋਏਂ ਨਾ ਡਿੱਗੇ, ਹਰ ਹਥਿਆਰ ਦੀ ਤਿਖਾ ਬੁਝਾਉ ।
ਇਸਤਕਬਾਲ ਕਾਲ ਦਾ ਕਰਕੇ, ਮੌਤ ਦੇ ਘਰ ਅੱਜ ਢੁਕਣ ਜਾਉ ।
ਔਹ ਕੁਰਬਾਨੀ ਕਰੇ ਉਡੀਕਾਂ, ਸਿਰੁ ਧਰਿ ਤਲੀ ਗਲੀ ਮੇਰੀ ਆਉ ।

ਦਸਮ ਪਿਤਾ ਦੇ ਬਾਟੇ ਵਿਚੋਂ, ਸਿੰਘਾਂ ਨੂੰ ਮਿਲੀਆਂ ਤੌਫੀਕਾਂ ।
ਸਿੰਘ ਮਹੂਰਤ ਨਹੀਂ ਕਢਵਾਉਂਦੇ, ਜੂਝਣ ਲਈ ਨਾ ਪੁੱਛਣ ਤਰੀਕਾਂ ।
ਲੀਕਾਂ ਟਪ ਕੇ ਜੇਹੜੇ ਲੜਦੇ, ਉਹ ਨਹੀਂ ਕਰਦੇ ਕਿਤੇ ਉਡੀਕਾਂ ।
ਸ਼ੇਰਾਂ ਦੀ ਉਹ ਛਾਤੀ ਚੜ੍ਹ ਕੇ, ਮੌਤ ਦੀਆਂ ਕਢਵਾਵਨ ਚੀਕਾਂ ।
ਔਹ ਹਰਿਮੰਦਰ ਸਾਹਿਬ ਦੀ ਅਜ਼ਮਤ, ਆਖ ਰਹੀ ਹਿੰਮਤ ਦਿਖਲਾਉ ।
ਜੇਕਰ ਸਿਰ ਦੀ ਪਿਰ ਨੂੰ ਰੱਖਣਾ, ਸਿਰੁ ਧਰਿ ਤਲੀ ਗਲੀ ਮੇਰੀ ਆਉ ।

ਤਵੀ ਤੱਤੀ ਤੇ ਸਤਿਗੁਰ ਸਾਨੂੰ, ਸਬਰ ਦਾ ਸਬਕ ਸਿਖਾਇਆ ਹੋਇਐ ।
ਚੌਂਕ ਚਾਂਦਨੀ ਸਿਦਕ ਅਸਾਡਾ, ਜਾਬਰ ਨੇ ਅਜ਼ਮਾਇਆ ਹੋਇਐ ।
ਆਰੇ ਦੇ ਦੰਦਿਆਂ ਦੇ ਉੱਤੇ, ਸਾਡਾ ਇਸ਼ਕ ਪਕਾਇਆ ਹੋਇਐ ।
ਥਿੜਕੇ ਨਾ ਕੋਈ ਆਸ਼ਕ ਸਾਦਕ, ਤੇਗ ਤੇ ਟੁਰਨ ਸਿਖਾਇਆ ਹੋਇਐ ।
ਸਾਡੀ ਅਣਖ ਵੰਗਾਰੇ ਜੇਹੜਾ, ਉਸ ਦੀ ਰੱਤ ਦੇ ਵਿਚ ਨਹਾਉ ।
ਸਿੰਘੋ ਅੱਜ ਸ਼ਹਾਦਤ ਆਖੇ, ਸਿਰੁ ਧਰਿ ਤਲੀ ਗਲੀ ਮੇਰੀ ਆਉ ।

ਸਾਜ਼ਸ਼ ਕਰਦਾ ਜੋ ਅਬਦਾਲੀ, ਸਿੰਘੋ ਨਾ ਕੋਈ ਵੈਰੀ ਛੱਡੋ ।
ਕੋਰੀ ਅੱਖ ਨਾਲ ਜੇ ਕੋਈ ਤਕਦੈ, ਅੱਖਾਂ ਉਸ ਦੀਆਂ ਦੋਵੇਂ ਕੱਢੋ ।
ਦਸਮ ਪਿਤਾ ਦੀ ਬਖਸ਼ਿਸ਼ ਵਾਲਾ, ਝੰਡਾ ਉਸ ਦੀ ਹਿੱਕ ਤੇ ਗੱਡੋ ।
ਜੇ ਕੋਈ ਏਧਰ ਉਂਗਲੀ ਚੁਕਦੈ, ਬਾਹਵਾਂ ਉਸ ਦੀਆਂ ਦੋਵੇਂ ਵੱਢੋ ।
ਕਲਸ ਸੁਨਹਿਰੀ ਤਖ਼ਤ ਸਾਹਿਬ ਦੇ, ਏਹਨਾਂ ਬਦਲੇ ਜਾਨ ਲੜਾਉ ।
ਸਮਾਂ ਸੰਦੇਸ਼ਾ ਲੈ ਕੇ ਆਇਆ, ਸਿਰੁ ਧਰਿ ਤਲੀ ਗਲੀ ਮੇਰੀ ਆਉ ।

ਜਦ ਫਿਰ ਬਾਬੇ ਦੀਪ ਸਿੰਘ ਨੇ, ਜੁਰਅੱਤ ਦੇ ਜਜ਼ਬਾਤ ਉਭਾਰੇ।
ਤਦ ਸਿੰਘਾਂ ਬਲੀਦਾਨ ਦੀ ਖਾਤਰ, ਗੱਜ-ਗੱਜ ਕੇ ਲਾਏ ਜੈਕਾਰੇ।
ਜੋਸ਼ ਜੁਆਲਾ ਬਣ ਕੇ ਉਠਿਆ, ਹਿੰਮਤ, ਹੌਸ਼ ਦੇ ਭਰੇ ਹੁੰਗਾਰੇ।
ਤੇਗਾਂ ਨੇ ਤਰਥਲੀ ਪਾਈ, ਕਾਲ ਬਣੇ ਖੰਡੇ ਦੋ ਧਾਰੇ।
ਜਾਦੂ ਸੋ, ਜੋ ਸਿਰ ਚੜ੍ਹ ਬੋਲੇ, ਸਿੰਘੋ ਜੰਗ ਨੂੰ ਖੂਬ ਤਪਾਉ।
ਬਣ ਗੋਲਾ ਦਸਮੇਸ਼ ਦਾ ਗੋਲਾ, ਸਿਰੁ ਧਰਿ ਤਲੀ ਗਲੀ ਮੇਰੀ ਆਉ।

ਕੀ ਦਸਾਂ ਫਿਰ ਬਾਬਾ ਜੀ ਨੇ, ਦੁਸ਼ਮਣ ਦਲ ਵਿੱਚ ਭੜਥੂ ਪਾਏ।
ਮੌਤ ਨੇ ਮੂੰਹ ਵਿਚ ਉਂਗਲਾ ਪਾਈਆਂ, ਤੇਗਾਂ ਦੇ ਜਦ ਜੌਹਰ ਵਿਖਾਏ।
ਦੋ ਧਾਰੇ ਦੀਆਂ ਧਾਰਾਂ ਅੰਦਰ, ਬਾਬੇ ਨੇ ਕਈ ਪੂਰ ਖਪਾਏ।
ਦੁਸ਼ਮਨ ਪਾਈ ਹਾਲ ਦੁਹਾਈ, ਯਾ ਅੱਲ੍ਹਾ ਕੋਈ ਆਣ ਬਚਾਏ।
ਸੀਸ ਚੜ੍ਹਾਵਾ ਚਾੜ੍ਹ ਕੇ ਬਾਬੇ, ਫੇਰ ਕਿਹਾ ਸਭ ਏਦਾਂ ਗਾਉ।
ਜਉ ਤਉ ਪ੍ਰੇਮ ਖੇਲਨ ਕਾ ਚਾਉ, ਸਿਰੁ ਧਰਿ ਤਲੀ ਗਲੀ ਮੇਰੀ ਆਉ।

## * ਸਾਡਾ ਬਾਬਾ *

□ ਸ: ਕਸ਼ਮੀਰਾ ਸਿੰਘ 'ਬਰਨਾਵਾਲਾ'

ਦੇਹ ਧਾਰੀ ਨੂੰ ਆਖਦੇ ਲੋਕ ਬਾਬਾ,
ਮਰ ਜਾਏ ਤਾਂ ਨਵਾਂ ਬਣਾਂਵਦੇ ਨੇ।
ਗੁਰੂ ਗਰੰਥ ਭਾਵੇਂ ਪ੍ਰਕਾਸ਼ ਹੋਵੇ,
ਬਾਬੇ ਬਿਨਾਂ ਨਾ ਓਸ ਥਾਂ ਜਾਂਵਦੇ ਨੇ।

ਆਪਾਂ ਭਰਮ ਇਹ ਦਿਲਾਂ ਚੋਂ ਦੂਰ ਕਰਨਾ,
ਅਸੀਂ ਪੰਥ ਦੇ, ਖਾਲਸਾ ਪੰਥ ਸਾਡਾ।
ਭਾਵੇਂ ਲੋਕਾਂ ਦੇ ਹੋਣ ਪਏ ਲੱਖ ਬਾਬੇ,
ਬਾਬਾ ਇਕੋ ਏ ਗੁਰੂ ਗਰੰਥ ਸਾਡਾ।

ਗੁਰੂ ਗਰੰਥ ਜਿਹਾ ਬਾਬਾ ਜਹਾਨ ਉੱਤੇ,
ਨਾ ਕੋਈ ਹੋਏਗਾ ਨਾ ਕੋਈ ਲੱਭਦਾ ਏ।
ਬਾਬੇ ਲੋਕਾਂ ਦੇ ਆਪੋ ਆਪਣੇ ਨੇ,
ਸਾਡਾ ਬਾਬਾ ਤਾਂ ਸਾਰੇ ਜੱਗ ਦਾ ਏ।

ਖੱਤਰੀ, ਬ੍ਰਾਹਮਣ, ਸੂਦਰ, ਵੈਸ਼ ਨੂੰ ਇਹ।
'ਬਰਨਾ ਵਾਲਿਆ' ਅੰਮ੍ਰਿਤ ਮਈ ਗਿਆਨ ਦੇਵੇ।
ਭਵ ਸਾਗਰੋਂ ਓਸ ਨੂੰ ਪਾਰ ਕਰਦਾ।
ਜਿਹੜਾ ਏਸ ਨੂੰ ਆਪਣਾ ਈਮਾਨ ਦੇਵੇ। ★

# * ਮੈਨੂੰ ਸਿੱਖੀ ਪਿਆਰੀ ਏ *

□ ਸ. ਅਤਰ ਸਿੰਘ 'ਨੀਰ' ਦਿੱਲੀ

ਪਰਚੇ ਪਾ ਪਾ ਕੇ
ਤੇ ਤਰਲੇ ਲਾ ਲਾ ਕੇ
ਦੁਨੀਆਂ ਨੇ ਵੇਖ ਲਿਆ
ਦੁਨੀਆਂ ਨੇ ਘੋਖ ਲਿਆ
ਹਰ ਔਖੀ ਘਾਟੀ ਤੇ
ਹਰ ਔਖੀ ਮੰਜ਼ਲ ਤੇ
ਕੰਡਿਆਂ ਦੀਆਂ ਵਾੜਾਂ ਤੇ
ਸੂਲਾਂ ਤੋਂ ਤਿਖੇ ਰਾਹ
ਕੋਈ ਰੋਕ ਨਾ ਪਾ ਸਕੇ
ਕੋਈ ਟੋਕ ਨਾ ਪਾ ਸਕੇ,
ਕੋਈ ਚਿਕਣੀ ਚੁਪੜੀ ਵੀ,
ਕੋਈ ਤਿਲਕਣ ਬਾਜ਼ੀ ਵੀ,
ਕੋਈ ਲਾਲਚ ਹੂਰਾਂ ਦਾ,
ਕੋਈ ਲਾਲਚ ਪਰੀਆਂ ਦਾ,
ਕੋਈ ਰਾਜ ਕਚਹਿਰੀ ਦਾ,
ਕੋਈ ਤਾਜ ਸੁਨਹਿਰੀ ਦਾ,
ਫੁਸਲਾ ਨਾ ਸਕਿਆ ਏ,
ਭਰਮਾ ਨਾ ਸਕਿਆ ਏ,
ਤਾਹੀਓਂ ਤਾਂ ਗਾਂਦੇ ਨੇ,
ਤਾਹੀਓਂ ਤਾਂ ਆਂਹਦੇ ਨੇ,
ਧੰਨ ਧੰਨ ਇਹ ਸਿੱਖੀ ਏ
ਜੋ ਵਾਲੋਂ ਨਿੱਕੀ ਏ,
ਤੇ ਖੰਨਿਓ ਤਿੱਖੀ ਏ ।

ਉਸ ਕਲਗੀਆਂ ਵਾਲੇ ਨੇ,
ਅੰਮ੍ਰਿਤ ਦੇ ਦਾਤੇ ਨੇ,
ਉਸ ਬਾਜ਼ਾਂ ਵਾਲੇ ਨੇ,
ਸਰਬੱਗ ਗਿਆਤਾ ਨੇ,
ਸਰਬੰਸ ਦੇ ਦਾਨੀ ਨੇ,
ਨੀਲੇ ਦੇ ਮਾਹੀ ਨੇ,
ਉਸ ਸੰਤ ਸਿਪਾਹੀ ਨੇ
ਇਕ ਜੁਗ ਪਲਟਾਇਆ ਏ,
ਜਦ ਸਿੰਘ ਸਜਾਇਆ ਏ ।

ਬੇਦੋਸ਼ੇ ਪਕੜੇ ਨੇ
ਹੱਥਕੜੀਆਂ ਹੱਥਾਂ 'ਚ
ਤੇ ਬੇੜੀਆਂ ਪੈਰਾਂ ਵਿਚ
ਹਨ ਖੜੇ ਉਡੀਕ ਰਹੇ,
ਜ਼ਾਲਮ ਦੀਆਂ ਮਾਰਾਂ ਨੂੰ
ਤੇ ਤੇਜ਼ ਕਟਾਰਾਂ ਨੂੰ
ਕੁਝ ਦਾਹੜਿਓਂ ਪਕੜੇ ਨੇ,
ਕੁਝ ਜੂੜਿਓਂ ਨਪੜੇ ਨੇ
ਬੱਧੇ ਹੱਥ ਪਿਛਾਂ ਨੂੰ
ਸੰਗਲਾਂ ਸੰਗ ਕੱਸ ਕੱਸ ਕੇ,
ਪਰ ਫਿਰ ਵੀ ਸਭਨਾਂ ਦੇ,
ਤਣੇ ਹੋਏ ਮੁਛੈਹਰੇ ਨੇ
ਤੇ ਖੜੇ ਭਰਵੱਟੇ ਨੇ
ਚੇਹਰੇ ਤੇ ਲਾਲੀ ਏ,
ਕੋਈ ਨੂਰ ਜਲਾਲੀ ਏ
ਅੱਖਾਂ ਵਿਚ ਚਮਕਣ ਏ,
ਤੇ ਮੁਖਾਂ ਤੋਂ ਬੋਲ ਰਹੇ
ਧੰਨ ਕਲਗੀਆਂ ਵਾਲੇ ਨੇ
ਬਖਸ਼ੀ ਏਹ ਸਿੱਖੀ ਏ
ਜੋ ਵਾਲੋਂ ਨਿੱਕੀ ਏ ।
ਤੇ ਖੰਨਿਓ ਤਿੱਖੀ ਏ ।

ਇਕ ਬੁੱਢੜੀ ਆਂਦੀ ਏ,
ਰੋਂਦੀ ਕੁਰਲਾਂਦੀ ਏ,
ਤੇ ਫਰਖ਼ਸੀਅਰ ਦੇ,

ਬੂਹੇ ਤੇ ਝੁਕ ਝੁਕ ਕੇ,
ਹੌਲੀ ਜਿਹੀ ਰੁਕ ਰੁਕ ਕੇ,
ਹਿਟਕੋਰੇ ਲੈਂਦੀ ਹੋਈ,
ਡਸਕੋਰੇ ਭਰਦੀ ਹੋਈ,
ਪਈ ਅਰਜ਼ ਗੁਜ਼ਾਰਦੀ ਏ,
ਤੇ ਤਰਲੇ ਮਾਰਦੀ ਏ,
ਮੇਰਾ ਇਕ ਪੁੱਤਰ ਏ,
ਮਾਸੂਮ ਨਿਰੁੱਤਰ ਏ,
ਉਹ ਭੋਲਾ ਭਾਲਾ ਏ,
ਤੇ ਬੇ-ਕਸੂਰਾ ਏ।
ਮੇਖਾਂ ਵਿਚ ਜੜ ਜੜ ਕੇ,
ਸਿੱਖਾਂ ਨਾਲ ਫੜ ਫੜ ਕੇ,
ਤੇਰਾ ਹਾਕਮ ਲਿਆਇਆ ਏ,
ਫਾਂਸੀ ਦੇ ਰੱਸਿਆਂ ਤੇ,
ਫ਼ਾਂਸੀ ਦੇ ਤਖਤੇ ਤੇ,
ਉਹਨੂੰ ਆਣ ਬਿਠਾਇਆ ਏ,
ਪਰ ਉਹ ਤੇ ਬੱਚਾ ਏ,
ਅਕਲਾਂ ਦਾ ਕੱਚਾ ਏ,
ਸਿੱਖੀ ਨੂੰ ਜਾਣੇ ਨਾ,
ਤੇ ਗੁਰੂ ਪਛਾਣੇ ਨਾ
ਉਹ ਐਵੇਂ ਫੜਿਆ ਏ
ਵਿਚ ਸੰਗਲਾਂ ਕੜਿਆ ਏ,
ਕਰੋ ਰਹਿਮਤ ਛੋੜ ਦਿਉ,
ਤੇ ਸ਼ਹਿਨਸ਼ਾਹ ਆਲਮ ਜੀ,
ਇਸ ਕੀਟ ਨਿਮਾਣੀ ਨੂੰ,
ਮੇਰਾ ਪੁੱਤਰ ਮੋੜ ਦਿਉ।

ਤਕ ਰੋਣੀ ਸੂਰਤ ਨੂੰ,
ਤਰਲੇ ਤੇ ਹਾੜਿਆਂ ਨੂੰ,
ਹੌਕੇ ਤੇ ਹਾਵਿਆਂ ਨੂੰ,
ਮੁਗਲ ਹਕੂਮਤ ਦੇ
ਮਾਲਕ ਤੇ ਸ਼ਾਸ਼ਕ ਨੇ
ਸਿੱਖਾਂ ਦੇ ਵੈਰੀ ਨੇ
ਸਿੱਖਾਂ ਦੇ ਘਾਤਕ ਨੇ
ਫਰਖਸੀਅਰ ਆਲਮ ਨੇ
ਲਹੂ ਪੀਂਦੇ ਜ਼ਾਲਮ ਨੇ
ਮਾਈ ਨੂੰ ਆਖ ਦਿੱਤਾ,
ਤੇਰਾ ਇਹ ਇੱਕਾ ਏ,
ਤੇ ਲਾਡ ਲਡਿੱਕਾ ਏ,
ਹਾਂ ਬੇਸ਼ੱਕ ਛੱਡ ਸਕਦੇ,
ਤੇ ਫਾਂਸੀਓਂ ਕੱਢ ਸਕਦੇ,
ਇਹ ਮੂੰਹੋਂ ਬੋਲ ਦੇਵੇ,
ਤੇ ਘੁੰਡੀ ਖੋਲ ਦੇਵੇ,
ਕਿ ਸਿੱਖੀ ਮੈਂ ਚਾਂਹਦਾ ਨਹੀਂ
ਤੇ ਸਿੱਖ ਅਖਵਾਂਦਾ ਨਹੀਂ।

ਇਹ ਫੁਰਮਾਨ ਪਿਆਰਾ ਸੀ,
ਬੁਢੜੀ ਦਾ ਸਹਾਰਾ ਸੀ,
ਇਸ ਲਈ ਉਹ ਹੱਸ ਹੱਸ ਕੇ,
ਖੁਸ਼ੀਆਂ ਵਿਚ ਨੱਸ ਨੱਸ ਕੇ,
ਉਸ ਚੁੰਮਿਆ ਚਾਇਆ ਏ
ਤੇ ਮੱਥੇ ਲਾਇਆ ਏ।

ਪਰਵਾਨਾ ਪੜ੍ਹ ਪੜ੍ਹ ਕੇ,
ਬੇਦਰਦ ਜਲਾਦਾਂ ਨੇ,
ਖੂਨੀ ਸਯਾਦਾਂ ਨੇ,
ਮੁੰਡੇ ਨੂੰ ਸਦਿਆ ਏ,
ਤੇ ਆਖ ਸੁਣਾਇਆ ਏ।
ਸ਼ਾਹ ਸਲਾਮਤ ਨੇ
ਤਰਸ ਕਮਾਲਾਂ ਦਾ,
ਤੇ ਰਹਿਮ ਕਮਾਲਾਂ ਦਾ
ਮਾਈ ਤੇ ਕੀਤਾ ਏ
ਤੇ ਇਉਂ ਫੁਰਮਾਇਆ ਏ।
ਤੂੰ ਬਿਨਾਂ ਰੁਕਾਵਟ ਦੇ,
ਲਾਹ ਲਾਹ ਕੇ ਹੱਥਕੜੀਆਂ,

ਤੇ ਲਗੀਆਂ ਬੇੜੀਆਂ ਨੂੰ,
ਏਥੋਂ ਹੁਣ ਜਾ ਸਕਨੈ
ਤੇ ਜਾਨ ਬਚਾ ਸਕਨੈ ।
ਇਸ ਬੁੱਢੀ ਠੇਰੀ ਨੇ
ਤੇ ਅੰਮੀ ਤੇਰੀ ਨੇ,
ਰੱਜ ਮਿੰਨਤ ਕੀਤੀ ਏ
ਤੇ ਅਰਜ਼ ਗੁਜ਼ਾਰੀ ਏ
ਕਿ ਪੁੱਤਰ ਮੇਰਾ ਇਹ,
ਸਿੱਖੀ ਤੋਂ ਮੁਨਕਰ ਏ,
ਸਿੱਖੀ ਤੋਂ ਆਕੀ ਏ ।

ਤਾਂ ਲਾਲ ਭਬਾਕਾ ਹੋ,
ਅੱਖਾਂ ਚੋਂ ਸ਼ੋਹਲੇ ਕੱਢ
ਕਿਸੇ ਜੋਸ਼ ਅਗੰਮੀ 'ਚ
ਏਦਾਂ ਉਹ ਭੜਕ ਪਿਆ
ਤੇ ਬਿਜਲੀ ਵਾਂਗੂ ਉਹ,
ਬੁੱਢੜੀ ਮਾਂ ਆਪਣੀ ਤੇ
ਗੁੱਸੇ ਵਿਚ ਕੜਕ ਪਿਆ
ਇਹ ਝੂਠੀ ਮਾਈ ਏ,
ਇਸ ਤੋਹਮਤ ਲਾਈ ਏ,
ਇਸ ਬਣਤ ਬਣਾਈ ਏ
ਮੇਰੀ ਕੁਝ ਲਗਦੀ ਨਹੀਂ.
ਨਾ ਮੇਰੀ ਮਾਈ ਏ ।
ਕੀ ਸ਼ੋਰ ਮਚਾਇਆ ਸੂ
ਕੀ ਰੌਲਾ ਪਾਇਆ ਸੂ
ਇਹ ਕੌਣ ਬਲਾ ਹੈਗੀ
ਤੇ ਕਿਥੋਂ ਆਈ ਏ ।
ਮੈਂ ਬਿਲਕੁਲ ਜਾਣਾ ਨਾ.
ਤੇ ਜ਼ਰਾ ਪਛਾਣਾ ਨਾ,
ਇਹ ਕਿਸ ਪੜ੍ਹਾਈ ਏ,
ਤੇ ਕਿਸ ਸਿਖਾਈ ਏ,

ਮੈਂ ਸਿੱਖ ਉਸ ਗੁਰ ਦਾ ਹਾਂ,
ਜਿਸ ਧਰਮ ਦੀ ਰਖਿਆ ਲਈ
ਦੁਖੀਆਂ ਲਈ, ਦੀਨਾਂ ਲਈ,
ਅਨਾਥਾਂ ਤੇ ਹੀਨਾਂ ਲਈ,
ਵਿਚ ਆਪਣੇ ਬਚਪਣ ਦੇ,
ਨੌਂ ਸਾਲ ਦੀ ਉਮਰਾਂ 'ਚ
ਚਾਂਦਨੀ ਚੌਂਕ ਅੰਦਰ,
ਹੱਸ ਪਿਤਾ ਪਿਆਰੇ ਨੂੰ,
ਦਿਨ ਚਿੱਟੇ ਵਾਰ ਦਿੱਤਾ
ਦੋ ਸੋਹਲ ਸੁਨੱਖੇ ਵੀ,
ਅੱਖੀਆਂ ਦੇ ਸਾਹਵੇਂ ਹੀ,
ਵਿਚ ਸ਼ੁਕਰ ਤੇ ਖੇੜੇ ਦੇ,
ਮਖਣਾਂ ਦੇ ਪਾਲਿਆਂ ਨੂੰ
ਸਰਹੰਦ ਦੀਵਾਰਾਂ 'ਚ
ਜੀਉਂਦੇ ਖਲਿਆਰ ਦਿੱਤਾ ।

ਮੈਂ ਸਿੱਖ ਉਸ ਗੁਰੂ ਦਾ ਹਾਂ,
ਜਿਸ ਦੇ ਅੰਮ੍ਰਿਤ ਨੇ,
ਉਹ ਸ਼ਕਤੀ ਬਖਸ਼ੀ ਏ,
ਉਹ ਤਾਕਤ ਬਖਸ਼ੀ ਏ,
ਕਿ ਚਿੜੀਆਂ ਬਾਜਾਂ ਨੂੰ
ਗਿਦੜਾਂ ਨੇ ਸ਼ੇਰਾਂ ਨੂੰ
ਜ਼ਰਾ ਨਾ ਖੰਨਿਆ ਏ,
ਤੇ ਗੰਨਿਆਂ ਵਾਂਗੂ ਫੜ
ਛਿਲ ਮੁਛ ਕੇ ਭੰਨਿਆ ਏ ।
ਜਾਬਰ ਦੀਆਂ ਰੰਬੀਆਂ ਵੀ,
ਆਰੇ ਦੀਆਂ ਦੰਦੀਆਂ ਵੀ,
ਇੰਜਨਾਂ ਦੀਆਂ ਸੂਕਾਂ ਵੀ,
ਗੋਲੀ ਬੰਦੂਕਾਂ ਵੀ,
ਡਾਂਗਾਂ ਤੇ ਛਵੀਆਂ ਵੀ,
ਚਲਦੀਆਂ ਚਰਖੜੀਆਂ,

ਤੇ ਸੂਹੀਆਂ ਤਵੀਆਂ ਵੀ,
ਸਿੱਖੀ ਦੇ ਭੌਰਿਆਂ ਨੂੰ,
ਆਸ਼ਕ ਲਟਬੌਰਿਆਂ ਨੂੰ,
ਸਿੱਖੀ ਦੇ ਪਿਆਰਾਂ ਤੋਂ,
ਸਿੱਖੀ ਵੀਚਾਰਾਂ ਤੋਂ,
ਮੋੜ ਨਾ ਸਕੀਆਂ ਨੇ,
ਹਟਕ ਨਾ ਸਕੀਆਂ ਨੇ,
ਤੇ ਹੋੜ ਨਾ ਸਕੀਆਂ ਨੇ।"

ਤਦ ਬੁੱਢੀ ਚੀਕੀ ਏ,
ਸੁਣ ਮੇਰਿਆ ਬਚਿਆ ਵੇ !
ਸੁਣ ਮੇਰੇ ਪੁਤਰਾ ਵੇ !
ਤੂੰ ਆਸ ਡੰਗੋਰੀ ਏਂ,
ਘਨਘੋਰ ਏਂ ਛਾਤੀ ਦੀ,
ਤੂੰ ਧੀਰਜ ਮਨ ਦਾ ਏਂ,
ਤੇ ਨੂਰ ਨਿਕੱਮੀ ਦਾ
ਮੈਂ ਨਦੀ ਕਿਨਾਰੇ ਤੇ
ਕਮਜ਼ੋਰ ਬਰੂਟਾ ਹਾਂ,
ਪੀਂਘ ਖਲੋਂਦੀ ਦਾ,
ਇਕ ਹਲਕਾ ਝੂਟਾ ਹਾਂ,
ਕਰ ਤਰਸ ਨਿਮਾਣੀ ਤੇ,
ਢਲਦਾ ਪਰਛਾਵਾਂ ਹਾਂ,
ਕੀ ਲੈਣਾ ਈ ਸਿੱਖੀ ਤੋਂ
ਕੀ ਖਟਣਾ ਈ ਸਿੱਖੀ ਤੋਂ।

ਤਾਂ ਗਜ ਕੇ ਬੱਚੇ ਨੇ,
ਪਰ ਸਿਦਕ ਸਬੂਰੀ ਵਿਚ
ਜੈਕਾਰਾ ਛੱਡਿਆ ਏ,
ਤੇ ਗੂੰਜਾਂ ਸੁਣ ਸੁਣ ਕੇ,
ਮੂੰਹ ਪੀਲਾ ਸਯਾਦਾਂ ਦਾ
ਜ਼ਾਲਮ ਜਲਾਦਾਂ ਦਾ
ਉਸ ਬੁਢ ਸੁਆਣੀ ਦਾ
ਤੇ ਜਿੰਦ ਰੰਜਾਣੀ ਦਾ
ਮੂੰਹ ਗਿਆ ਟੱਡਿਆ ਏ

ਕੀ ਕਾਤਲਾ ਤਕਣਾ ਏਂ
ਕੱਢ ਖੰਜਰ ਆਪਣੇ ਨੂੰ
ਕਰ ਤੇਜ਼ ਕਟਾਰੀ ਨੂੰ
ਤੇ ਲਾਹ ਦੇ ਸਿਰ ਮੇਰਾ
ਪਿਆ ਕਾਹਨੂੰ ਝਕਨਾ ਏਂ,
ਮੈਨੂੰ ਸਿੱਖੀ ਪਿਆਰੀ ਏ,
ਮੈਨੂੰ ਸਿੱਖੀ ਪਿਆਰੀ ਏ।
ਇਹ ਰਹਿਮਤ ਰੱਬ ਦੀ ਏ,
ਇਹ ਬਖਸ਼ਸ਼ ਸਤਿਗੁਰ ਦੀ
'ਨੀਰ' ਅਮੁਲੀ ਏ,
ਤੇ ਦਾਤ ਇਹ ਭਾਰੀ ਏ
ਤਾਹੀਉਂ ਤਾਂ ਗਾਂਦੇ ਨੇ
ਤਾਹੀਉਂ ਤਾਂ ਆਂਹਦੇ ਨੇ,
ਧੰਨ ਧੰਨ ਇਹ ਸਿੱਖੀ ਏ,
ਜੋ ਵਾਲੋਂ ਨਿੱਕੀ ਏ।
ਤੇ ਖੰਨਿਓਂ ਤਿੱਖੀ ਏ।



# ਸਬਰ ਬਨਾਮ ਜਬਰ

□ ਸ. ਨਿਸ਼ਾਨ ਸਿੰਘ ਐਮ. ਏ.

ਬੇਸ਼ੱਕ ਸਬਰ ਅਜ਼ਮਾਇਆ ਹੈ ਚੰਦ ਲੋਕਾਂ,
ਏਥੇ ਜ਼ਬਰ ਵਾਲੇ ਕਹਿੰਦੇ ਬੜੇ ਹੋ ਗਏ।
ਜ਼ਬਰ ਸਬਰ ਦੀ ਸਿਖਰ ਦੁਪਹਿਰ ਹੋ ਗਈ,
ਲਾਲ ਦੋ ਜਦ ਨੀਹਾਂ 'ਚ ਖੜੇ ਹੋ ਗਏ।
ਕਹਿਣ ਲਗੇ ਦਸਮੇਸ਼ ਦੇ ਬਚੜੇ ਹਾਂ,
ਭਾਗਾਂ ਵਾਲੜੀ ਮਾਂ ਦੇ ਜਣੇ ਹੋਏ ਹਾਂ।
ਮਖਣਾਂ ਵਾਂਗ ਪੋਲੇ ਉਤੋਂ ਸਮਝ ਨਾ ਬਹੀਂ,
ਅਸੀਂ ਵਿਚੋਂ ਫੌਲਾਦ ਦੇ ਬਣੇ ਹੋਏ ਹਾਂ।
ਜਿੰਦਾਂ ਛੋਟੀਆਂ ਨੇ, ਇੱਟਾਂ ਛੋਟੀਆਂ ਨੇ,
ਭਾਈ ਸੂਬਿਆ ਗੱਲ ਪਛਾਣ ਦੀ ਏ।
ਵਾਹ ਵਿਚੋਲਿਆ ਤੇਰੇ ਤੋਂ ਜਾਂ ਸਦਕੇ,
ਲਾੜ੍ਹੀ ਖੂਬ ਲੱਭੀ ਸਾਡੇ ਹਾਣ ਦੀ ਏ।
ਪਟੜਾ ਇਸ਼ਕ ਦਾ ਸੂਬਿਆ ਬਹੁਤ ਕੈੜਾ,
ਕਦੇ ਭੋਲਿਆ ਕਿਸੇ ਤੋਂ ਰੰਦ ਹੁਦੈ।
ਕਦੇ ਸੱਚ ਵੀ ਡੱਬੀ 'ਚ ਪੈ ਸਕਦੈ,
ਕਦੇ ਇਸ਼ਕ ਵੀ ਇੱਟਾਂ 'ਚ ਬੰਦ ਹੁੰਦੈ।
ਦੋ ਚੰਗਿਆੜੀਆਂ ਸਮਝ ਬੁਝਾਣ ਲਗਿਐਂ,
ਏਹਦੀ ਰਾਖ ਵਿਚੋਂ ਭਾਂਬੜ ਮਚ ਪੈਣੈ।
ਦੋ ਸਪੋਲੀਏ ਸਮਝ ਮਿਟਾਣ ਲਗਿਐਂ,
ਅਜ਼ਦਹਾ ਬਣਕੇ ਲੱਖਾਂ ਨੱਚ ਪੈਣੈ।
ਦੋ ਮਾਸੂਮ ਜ਼ਿੰਦਾਂ ਜ਼ਰਾ ਡੋਲੀਆਂ ਨਹੀਂ,
ਉਂਗਲਾਂ ਮੂੰਹ, ਦੀਵਾਨ ਪਏ ਝਾਕਦੇ ਨੇ।
ਵਿਰਲਾਂ ਬੰਦ ਕਰ ਲੌ, ਇਕ ਇਕ ਵਿਰਲ ਵਿਚੋਂ
ਵੇਖੋ ਲੱਖਾਂ ਤੂਫਾਨ ਪਏ ਝਾਕਦੇ ਨੇ।
ਕਹਿਨੈ ਰਾਜ ਲੈ ਲੋ, ਕਹਿਨੈ ਭਾਗ ਲੈ ਲੋ,
ਦੋ ਅੰਜਾਨ ਖਰੀਦਣਾ ਚਾਹੁਨਾਂ ਏਂ।
ਬੜਾ ਭੋਲਾ ਏਂ ਕੌਡੀਆਂ ਸੁਟ ਸਾਹਵੇਂ,
ਤੂੰ ਈਮਾਨ ਖਰੀਦਣਾ ਚਾਹੁਨਾਂ ਏਂ।
ਕੀ ਆਖਦੈਂ ਦੌਲਤਾਂ ਨਾਲ ਵਿਕੀਏ,
ਅਸੀਂ ਕੋਈ ਕਬਾੜੀ ਦਾ ਹੱਟ ਤੇ ਨਹੀਂ।

ਜਿਹੜਾ ਤਕੇ ਸਲੇਟੀ ਤੇ ਭਰਮ ਜਾਵੇ,
ਅਸੀਂ ਤਖਤ ਹਜ਼ਾਰੇ ਦੇ ਜੱਟ ਤੇ ਨਹੀਂ ।

ਪਰਚਾ ਬਹੁਤ ਔਖੈ, ਔਖਾ ਹੋਰ ਕਰ ਲੈ,
ਰੋਜ਼ ਰੋਜ਼ ਕਿਹੜਾ ਇਮਤਿਹਾਨ ਹੋਣੈ ।

ਤੇਰੀ ਕੰਧ ਨੇ ਜਿਉਂ ਜਿਉਂ ਉਸਰਨਾ ਏਂ,
ਸਾਡੇ ਇਸ਼ਕ ਨੇ ਤਿਉਂ ਤਿਉਂ ਜੁਆਨ ਹੋਣੈ ।

ਇੱਟਾਂ ਭੀੜੀਆਂ ਭੀੜੀਆਂ ਹੋਰ ਕਰਦੇ,
ਤਾਂ ਜੋ ਘੁੱਟ ਜਾਵੇ ਸਾਡਾ ਸਾਹ ਸੂਬੇ ।

ਅਰਸ਼ ਫਰਸ਼ ਨੇ ਸਾਡੀ ਗਵਾਹੀ ਦੇਣੀ,
ਪੁੱਤ ਮਰਦ ਦੇ, ਭਰਦੇ ਨਹੀਂ ਆਹ ਸੂਬੇ ।

ਅਸੀਂ ਜਾਣਦੇ ਹਾਂ, ਅਸੀਂ ਸਮਝਦੇ ਹਾਂ,
ਬੇਸ਼ਕ ਜ਼ਿੰਦਗੀ ਪਿਆਰੀ ਹੈ ਬੜੀ ਹੁੰਦੀ ।

ਲੱਖ ਜ਼ਿੰਦਗੀ ਵੀ ਜਿਸ ਤੋਂ ਵਾਰ ਹੋਵੇ,
ਪਿਆਰੀ ਬਹੁਤ ਸ਼ਹੀਦਾਂ ਦੀ ਮੜ੍ਹੀ ਹੁੰਦੀ ।

ਹੈ ਅਹਿਸਾਨ ਤੇਰਾ, ਘੜੀ ਲਿਆਣ ਵਾਲੇ,
ਅਸੀਂ ਇਹਦੇ ਮੁਤਲਾਸ਼ੀ ਹਮੇਸ਼ ਦੇ ਹਾਂ ।

ਅਸੀਂ ਕੱਚ ਤੇ ਸੱਚ ਪਛਾਣਨੇ ਹਾਂ,
ਪੋਤੇ ਤੇਗ਼ ਦੇ, ਪੁੱਤ ਦਸਮੇਸ਼ ਦੇ ਹਾਂ ।

ਚਾਅ ਲਾਹ ਲੈ ਕਰ ਲੈ ਅਰਮਾਨ ਪੂਰੇ,
ਕੋਈ ਅਰਮਾਨ ਤੇਰੀ ਕਿਤੇ ਬਚੀ ਨਾ ਰਹੇ ।

ਸੋਹਣੀ ਕੌਮ ਦੀ ਨੀਂਹ ਹੈ ਬਣਨ ਲੱਗੀ,
ਵੇਖੀਂ ਸੂਬਿਆ ਉਏ ਕਿਤੋਂ ਕੱਚੀ ਨਾ ਰਹੇ ।

ਤੇਰੇ ਜ਼ਬਰ ਵਾਲੀ, ਸਾਡੇ ਸਬਰ ਵਾਲੀ,
ਹਰ ਬੁਲ੍ਹ ਉਤੇ ਦਾਸਤਾਨ ਰਹਿਣੀ ।

ਤੇਰੇ ਰਾਜ ਦਾ ਸ਼ਾਇਦ ਹੀ ਕੁਝ ਲੱਭੇ,
ਫਤਿਹਗੜ੍ਹ ਹੈ ਸਾਡੀ ਪਛਾਣ ਰਹਿਣੀ ।

ਲੋਕੀਂ 'ਲਾਲ' ਪੱਥਰਾਂ ਵਿਚੋਂ ਭਾਲਦੇ ਨੇ,
ਰੋਲੇ ਗਏ ਇੱਟਾਂ ਅੰਦਰ 'ਲਾਲ' ਏਥੇ ।

ਇੱਟਾਂ ਛੱਡਕੇ ਮਿੱਟੀ ਵੀ 'ਲਾਲ' ਬਣ ਗਈ,
ਤੁਲ ਗਈ ਅਸ਼ਰਫੀਆਂ ਨਾਲ ਏਥੇ ।



# ਮੇਰੇ ਪੰਥ ਦੇ ਦਰਦੀਓ ਰਾਹਨੁਮਾਓ !
# ਰਾਹ ਭੁੱਲੇ ਵੀਰਾਂ ਨੂੰ ਰਸਤਾ ਵਿਖਾਓ !!

☐ ਗਿ: ਅਜੀਤ ਸਿੰਘ 'ਅਜੀਤ' ਲੁਧਿਆਣਾ

ਗੁਰੂ ਨਾਨਕ ਨੇ ਸਿੱਖੀ ਦਾ ਬੂਟਾ ਲਗਾਇਆ,
ਬੜੇ ਨਾਲ ਯਤਨਾਂ ਵਧਾਇਆ, ਫੁਲਾਇਆ,
ਤਾਂ ਜੋ ਛਾਂ ਮਾਣੇ ਇਹਦੀ ਸਾਰੀ ਮਨੁੱਖਤਾ,
ਸਰਬੱਤ ਦੇ ਭਲੇ ਲਈ, ਸਾਂਝਾ ਉਗਾਇਆ,
ਤੁਸੀਂ ਮਿਲ ਕੇ ਸਾਂਝਾ ਕਦਮ ਹੁਣ ਉਠਾਓ,
ਮੇਰੇ ਪੰਥ ਦੇ ਦਰਦੀਓ ਰਾਹਨੁਮਾਓ।

ਫਿਰ ਦੂਜੀ ਤੇ ਤੀਜੀ ਚੌਥੀ ਪਾਤਸ਼ਾਹੀ,
ਸੇਵਾ, ਸੰਗਤ, ਪੰਗਤ ਦੀ ਰੀਤੀ ਚਲਾਈ,
ਫਿਰ ਅਰਜੁਨ ਗੁਰੂ ਨੇ ਦੇ ਕੇ ਸ਼ਹਾਦਤ,
ਸੁੱਤੀ ਹੋਈ ਗ਼ੈਰਤ, ਮੁੜ ਕੇ ਜਗਾਈ,
ਤੁਸੀਂ ਅਣਖ ਗ਼ੈਰਤ ਨੂੰ ਮੁੜ ਕੇ ਜਗਾਓ,
ਮੇਰੇ ਪੰਥ ਦੇ ਦਰਦੀਓ ਰਾਹਨੁਮਾਓ।

ਫਿਰ ਛੇਵੇਂ ਪਾਤਸ਼ਾਹ ਨੇ ਨਵਾਂ ਰਾਹ ਵਿਖਾਇਆ,
ਸਿਖਾਂ ਦੇ ਹੱਥਾਂ ਵਿਚ ਖੰਡਾ ਫੜਾਇਆ,
ਮੀਰੀ ਤੇ ਪੀਰੀ ਦੀਆਂ, ਦੋ ਤੇਗਾਂ ਸਜਾ ਕੇ,
ਭਗਤੀ ਤੇ ਸ਼ਕਤੀ ਨੂੰ ਇਕ ਥਾਂ ਮਿਲਾਇਆ,
ਤੁਸੀਂ ਬੀਰਤਾ ਦਾ ਕੋਈ ਕੌਤਕ ਹੁਣ ਵਿਖਾਓ,
ਮੇਰੇ ਪੰਥ ਦੇ ਦਰਦੀਓ ਰਾਹਨੁਮਾਓ।

ਫਿਰ ਸਤਵੀਂ ਤੇ ਅਠਵੀਂ ਪਾਤਸ਼ਾਹੀ ਨੂਰਾਨੀ,
ਸਿੱਖੀ ਨੂੰ ਬਖਸ਼ੀ ਸੀ ਸ਼ਕਤੀ ਲਾਸਾਨੀ,
ਫਿਰ ਨਾਵੇਂ ਗੁਰੂ ਨੇ ਦਿੱਲੀ 'ਚ ਜਾ ਕੇ,
ਧਰਮ ਹੇਤ ਦਿੱਤੀ ਅਦੁੱਤੀ ਕੁਰਬਾਨੀ,
ਨਾ ਭੈ ਦੇਵੋ, ਤੇ ਨਾ ਭੈ ਖਾਓ,
ਮੇਰੇ ਪੰਥ ਦੇ ਦਰਦੀਓ ਰਾਹਨੁਮਾਓ।

ਏਸੇ ਹੀ ਸਿੱਖੀ ਲਈ ਦਸਮੇਸ਼ ਪਿਆਰੇ,
ਮਾਤਾ ਪਿਤਾ ਵਾਰੇ, ਵਾਰੇ ਲਾਲ ਚਾਰੇ,

ਚੜ੍ਹਦੀ ਕਲਾ ਵਾਲੇ, ਚਮਕੌਰ ਅੰਦਰ,
ਪੁੱਤਾਂ ਦੀ ਸ਼ਹਾਦਤ ਤੇ ਛੱਡੇ ਜੈਕਾਰੇ,
ਤੁਸੀਂ ਵੀ ਚੜ੍ਹਦੀ ਕਲਾ ਵਿਚ ਆਓ,
ਮੇਰੇ ਪੰਥ ਦੇ ਦਰਦੀਓ ਰਾਹਨੁਮਾਓ।

ਦਸਵੇਂ ਗੁਰੂ ਨੇ ਜਾਂ ਅੰਮ੍ਰਿਤ ਛਕਾਇਆ,
ਡਰ ਮੌਤ ਦਾ, ਦਿਲਾਂ 'ਚੋਂ ਗਵਾਇਆ,
ਪੰਜਾਂ ਕਕਾਰਾਂ ਦੀ ਰਹਿਤ ਦ੍ਰਿੜ ਕਰਾ ਕੇ,
ਖਾਲਸਾ ਪੰਥ ਜੱਗ ਤੋਂ ਨਿਆਰਾ ਸਜਾਇਆ,
ਖ਼ੁਦ ਅੰਮ੍ਰਿਤ ਛਕੋ ਤੇ ਅੰਮ੍ਰਿਤ ਛਕਾਓ,
ਮੇਰੇ ਪੰਥ ਦੇ ਦਰਦੀਓ ਰਾਹਨੁਮਾਓ।

ਰਹਿਤ ਵਾਲੇ ਸਿੰਘਾਂ ਦਾ ਰੁਤਬਾ ਵਡੇਰਾ,
ਦਸਵੇਂ ਗੁਰੂ ਦਾ ਹੁਕਮ ਹੈ ਉਚੇਰਾ,
'ਰਹਿਣੀ ਰਹੇ, ਸੋਈ ਸਿੱਖ ਮੇਰਾ,
ਉਹ ਸਾਹਿਬ, ਮੈਂ ਉਸ ਕਾ ਚੇਰਾ।"
ਰਹਿਤ ਦੀ ਮਹੱਤਤਾ, ਸਭ ਨੂੰ ਦ੍ਰਿੜਾਓ,
ਮੇਰੇ ਪੰਥ ਦੇ ਦਰਦੀਓ ਰਾਹਨੁਮਾਓ।

ਤੁਸੀਂ ਵੇਖਦੇ ਨਹੀਂ, ਕਈ ਪਤਤ ਹੁੰਦੇ ਜਾਂਦੇ,
ਦਾਹੜੀਆਂ ਕੇਸ ਆਪ ਹੱਥੀਂ ਮੁਨਦੇ ਮੁਨਾਂਦੇ,
ਸ਼ਰਾਬ, ਸਿਗਰਿਟ, ਤਮਾਕੂ ਤੇ ਨਸ਼ਿਆਂ ਦੀ ਵਰਤੋਂ,
ਸ਼ਰੇਆਮ ਕਰਦੇ, ਨਾ ਜ਼ਰਾ ਸ਼ਰਮ ਖਾਂਦੇ,
ਜ਼ਰਾ ਇਹਨਾਂ ਤਾਈਂ ਤਾਂ ਸਿਧੇ ਰਾਹ ਪਾਓ,
ਮੇਰੇ ਪੰਥ ਦੇ ਦਰਦੀਓ ਰਾਹਨੁਮਾਓ।

ਓਹੀ ਪੁਰਾਣੇ ਵਹਿਮ ਤੇ ਓਹੀ ਭੁਲੇਖੇ,
ਓਹੀ ਥਿੱਤਾਂ ਵਾਰਾਂ ਦੀ ਗਿਣਤੀ ਤੇ ਲੇਖੇ,
ਮੜ੍ਹੀ ਗੋਰ ਕਬਰਾਂ ਤੇ ਮੱਠਾਂ ਦੀ ਪੂਜਾ,
ਤੁਸੀਂ ਖੁਦ ਕਈ ਸਿੱਖ ਕਰਦੇ ਨਹੀਂ ਵੇਖੇ,
ਇਹ ਵਹਿਮਾਂ ਦੇ ਪਰਦੇ ਮਨਾਂ ਤੋਂ ਹਟਾਓ,
ਮੇਰੇ ਪੰਥ ਦੇ ਦਰਦੀਓ ਰਾਹਨੁਮਾਓ।

ਗੁਰਮਤ ਵਿਰੋਧੀ ਕਈ ਐਸੇ ਨੇ ਡੇਰੇ,
ਬੈਠੇ ਨੇ ਜਿਥੇ, ਵਿਹਲੜ ਲੁਟੇਰੇ,

ਉਹ ਚਾਨਣ ਤੋਂ ਕੋਰੇ, ਨਿਰੇ ਘੁੱਪ ਹਨੇਰੇ,
ਤੇ ਸਿੱਖ ਲਾ ਰਹੇ ਨੇ, ਉਹਨਾਂ ਗਿਰਦ ਫੇਰੇ,
ਤੁਸੀਂ ਥਾਂ ਥਾਂ ਗੁਰਮਤ ਦਾ ਚਾਨਣ ਫੈਲਾਓ,
ਮੇਰੇ ਪੰਥ ਦੇ ਦਰਦੀਓ ਰਾਹਨੁਮਾਓ ।

ਵਿਆਹਵਾਂ ਤੇ ਹੁੰਦੇ ਬੇ-ਹਿਸਾਬਾਂ ਦਾ ਖਰਚਾ,
ਇਹ ਵਰੀਆਂ ਦਾ ਖਰਚਾ, ਇਹ ਦਾਜਾਂ ਦਾ ਖਰਚਾ,
ਇਹ ਭੰਗੜੇ ਤੇ ਨਾਚਾਂ, ਸ਼ਰਾਬਾਂ ਦਾ ਖਰਚਾ,
ਇਹ ਮੀਟਾਂ ਦਾ ਖਰਚਾ, ਕਬਾਬਾਂ ਦਾ ਖਰਚਾ,
ਵਿਆਹ ਸਾਦੇ ਬਣਾਓ ਤੇ ਖਰਚੇ ਘਟਾਓ,
ਮੇਰੇ ਪੰਥ ਦੇ ਦਰਦੀਓ ਰਾਹਨੁਮਾਓ ।

ਬੜੀ ਸਿਨਮਿਆਂ ਨੇ ਬੀਮਾਰੀ ਹੈ ਪਾਈ,
ਬੜੇ ਵਧੇ ਫੈਸ਼ਨ ਬੜੀ ਬੇ-ਹਯਾਈ,
ਇਹ ਹਿੱਪੀਆਂ ਦੀ ਸੈਨਾ, ਖੌਰੇ ਕਿਧਰੋਂ ਆਈ,
ਥਾਂ ਥਾਂ ਤੇ ਜਿਸ ਨੇ ਬੇ-ਸ਼ਰਮੀ ਫੈਲਾਈ,
ਨੌਜਵਾਨਾਂ ਨੂੰ ਇਹਨਾਂ ਦੇ ਅਸਰ ਤੋਂ ਬਚਾਓ,
ਮੇਰੇ ਪੰਥ ਦੇ ਦਰਦੀਓ ਰਾਹਨੁਮਾਓ ।

ਸਿੱਖ ਇਤਿਹਾਸ ਬੋਲੇ, ਇਉਂ ਗਜ ਗਜਾ ਕੇ,
ਰੱਖੀ ਸਿੱਖੀ ਕਾਇਮ, ਬੰਦ ਬੰਦ ਕਟਾ ਕੇ,
ਭਾਈ ਤਾਰੂ ਸਿੰਘ ਜੀ ਨੇ ਕੇਸਾਂ ਦੀ ਖਾਤਰ,
ਖੋਪਰ ਲੁਹਾਇਆ, ਹੱਸ ਕੇ ਮੁਸਕਰਾ ਕੇ,
ਨੌਜਵਾਨਾਂ ਨੂੰ ਮੁੜ ਹੁਣ, ਸਿੱਖ ਇਤਿਹਾਸ ਸੁਣਾਓ
ਮੇਰੇ ਪੰਥ ਦੇ ਦਰਦੀਓ ਰਾਹਨੁਮਾਓ ।

ਸੁਣਾਓ, ਅਸੀਂ ਸਿੱਖੀ ਲਈ, ਚਰਖੀ ਤੇ ਚੜ੍ਹ ਗਏ,
ਉਬਲ ਗਏ ਦੇਗਾਂ 'ਚ, ਹੱਸ ਹੱਸ ਕੜ੍ਹ ਗਏ,
ਅਸੀਂ ਆਰੇ ਨਾਲ ਚਿਰ ਕੇ ਮਕਤਿਲ ਦੇ ਅੰਦਰ,
ਸੁਰਖਰੂ ਉਦੋਂ ਹੋਏ, ਜਪੁ ਸਾਹਿਬ ਪੜ੍ਹ ਗਏ,
ਉਠੋ ! ਨੌਜਵਾਨਾਂ ਨੂੰ ਬਾਣੀ ਲੜ ਲਾਓ,
ਮੇਰੇ ਪੰਥ ਦੇ ਦਰਦੀਓ ਰਾਹਨੁਮਾਓ ।

ਬੜੇ ਘਲੂਘਾਰੇ ਸੀ ਸਿੱਖੀ ਤੇ ਆਏ,
ਫ਼ਰਖਸੀਅਰ ਚਾਹੁੰਦਾ ਸੀ ਸਿੱਖੀ ਮੁਕ ਜਾਏ,

ਮੰਨੂੰ ਅਬਦਾਲੀ ਨੇ ਬੜੇ ਜ਼ੋਰ ਲਾਏ,
ਪਰ ਸਿੱਖ ਹੁੰਦੇ ਗਏ ਨਿਤ ਦੂਣੇ ਸਵਾਏ,
ਤੁਸੀਂ ਸ਼ਾਨ ਸਿੱਖੀ ਦੀ ਮੁੜ ਕੇ ਵਧਾਓ,
ਮੇਰ ਪੰਥ ਦੇ ਦਰਦੀਓ ਰਾਹਨੁਮਾਓ ।

ਜਦੋਂ ਢਾਅ ਲਾਈ ਸੀ ਸਿੱਖੀ ਨੂੰ ਗੈਰਾਂ,
ਉਠ ਪਈਆਂ ਤਦੋਂ ਸਨ ਧਰਮ ਦੀਆਂ ਲਹਿਰਾਂ,
ਜਾਗ ਉੱਠੇ ਮੁੜ ਕੇ ਨਵੇਂ ਜੋਸ਼ ਜਜ਼ਬੇ,
ਹਰ ਪਾਸੇ ਹੋ ਗਈਆਂ ਲਹਿਰਾਂ ਤੇ ਬਹਿਰਾਂ,
ਤੁਸੀਂ ਜੋਸ਼ ਜਜ਼ਬੇ ਨਵੇਂ ਹੁਣ ਜਗਾਓ,
ਮੇਰੇ ਪੰਥ ਦੇ ਦਰਦੀਓ ਰਾਹਨੁਮਾਓ ।

ਗੁਰ ਸਿੱਖ ਦਾ ਜੀਵਨ, ਇਕ ਮਿਸਾਲ ਹੋਵੇ,
ਘਰ ਘਰ ਅੰਦਰ ਧਰਮ ਸਾਲ ਹੋਵੇ,
ਹੋਵੇ ਕੀਰਤਨ, ਸਿਮਰਨ, ਗੁਰਸਿੱਖ ਰਹਿਣੀ ਬਹਿਣੀ,
ਸੇਵਾ ਕਰਕੇ ਸੰਗਤਾਂ ਦੀ ਖੁਸ਼ਹਾਲ ਹੋਵੇ,
ਸ਼ੁਭ ਕਰਮ ਕਰਕੇ ਤੁਸੀਂ ਜੱਸ ਪਾਓ,
ਮੇਰੇ ਪੰਥ ਦੇ ਦਰਦੀਓ ਰਾਹਨੁਮਾਓ,
ਰਾਹ ਭੁੱਲੇ ਵੀਰਾਂ ਨੂੰ ਰਸਤਾ ਵਿਖਾਓ ।



## ★ ਸਿੰਘ ਦੀ ਅਣਖ ★

□ ਸ. ਦਾਨ ਸਿੰਘ 'ਕੋਮਲ' ਬੰਬਈ

ਮੀਰ ਮਨੂੰ ਸੀ ਜ਼ਾਲਮ ਬੰਦਾ, ਕਰੜਾ ਬੜਾ ਸੁਭਾਅ ਦਾ ਮੰਦਾ ।
ਹਾਕਮ ਐਸਾ ਕਹਿਰੀ ਬਣਿਆ, ਗੁਰੂ ਘਰ ਦਾ ਜੋ ਵੈਰੀ ਬਣਿਆ ।
ਕਾਜ਼ੀਆਂ ਦਾ ਉਸ ਮੰਨਿਆ ਆਖਾ, ਬਣ ਬੈਠਾ ਇਸਲਾਮ ਦਾ ਰਾਖਾ ।
ਦਿਲ ਵਿਚ ਉਸ ਨੇ ਪੱਕੀ ਧਾਰੀ, ਸਿੱਖੀ ਨਸਲ ਮੁਕੌਣੀ ਸਾਰੀ ।
ਇਸ ਲਈ ਉਹਨੇ ਹੁਕਮ ਚੜ੍ਹਾਕੇ, ਬਾਗੀਆਂ ਦਾ ਇਲਜ਼ਾਮ ਲਗਾਕੇ ।
ਸਿੰਘਾਂ ਨੂੰ ਉਸ ਘੇਰਾ ਪਾਇਆ, ਕਈ ਹਜ਼ਾਰ ਸੀ ਕਤਲ ਕਰਾਇਆ :

ਉਸ ਵੇਲੇ ਲਾਹੌਰ ਦੇ ਅੰਦਰ, ਐਸੇ ਖ਼ੂਨੀ ਦੌਰ ਦੇ ਅੰਦਰ।
ਦੂਰੋਂ ਨੇੜਿਓਂ ਫੜੇ ਸੀ ਜਿਹੜੇ, ਡੱਕੇ ਚੌਂਕ ਨਖਾਸ ਦੇ ਨੇੜੇ।

ਦਿੱਤੇ ਕਈ ਤਸੀਹੇ ਫੇਰ, ਵੱਢ ਵੱਢ ਲਾਏ ਸਿਰਾਂ ਦੇ ਢੇਰ।
ਨਾਲ ਸਿਰਾਂ ਫਿਰ ਭਰਿਆ ਖੂਹ, ਪਰ ਨਾ ਕਿਸੇ ਦੀ ਤੜਫੀ ਰੂਹ।

ਲਹੂ ਨਾਲ ਬਾਜ਼ਾਰ ਸੀ ਰੰਗੇ, ਸਿਰ ਦਰਵਾਜ਼ਿਆਂ ਨਾਲ ਸੀ ਟੰਗੇ।
ਐਸਾ ਦੁਸ਼ਟ ਉਹ ਮੀਰ ਨਿਕਲਿਆ, ਔਰੰਗੇ ਦਾ ਵੀ, ਪੀਰ ਨਿਕਲਿਆ।

ਮਾਵਾਂ ਕੋਲੋਂ ਪੁਤਰ ਖੋਹ ਕੇ, ਨੇਜ਼ਿਆਂ ਨਾਲ ਮਾਸੂਮ ਪਰੋ ਕੇ।
ਹਿੱਕਾਂ ਉਤੇ ਰੱਖੇ ਪੱਥਰ, ਪਰ ਨਾ ਮਾਵਾਂ ਕੇਰੀ ਅੱਥਰ।

ਲਾਲ ਸਗੋਂ ਟੋਟੇ ਕਰਵਾ ਕੇ, ਗਲਾਂ ਦੇ ਵਿਚ ਹਾਰ ਪਵਾ ਕੇ।
ਦੁੱਖਾਂ ਵਿਚ ਵੀ ਅਣਖ ਵਿਖਾਈ, ਸਿੱਖੀ ਕੇਸਾਂ ਨਾਲ ਨਿਭਾਈ।

ਕੁਲ ਪੰਜਾਬ ਦੇ ਪਿੰਡ ਜਾ ਲੁਟੇ, ਨਾਲ ਮੁੰਗਲੀਆਂ ਸਿੰਘ ਜਾ ਕੁੱਟੇ।
ਜਾਨ ਬਚਾ ਕਈ ਜੰਗਲੀਂ ਲੁਕੇ, ਮੰਨੂੰ ਭਾਣੇ ਸਾਰੇ ਮੁੱਕੇ।

ਉਸ ਵੇਲੇ ਇਕ ਸਿੰਘ ਜਵਾਨ, ਰੱਖ ਕੇ ਤਲੀ ਦੇ ਉੱਤੇ ਜਾਨ।
ਆਕੇ ਸ਼ਹਿਰ ਲਾਹੌਰ 'ਚ ਵੜਿਆ, ਰਾਤ ਹਨੇਰੀ ਕਿਸੇ ਨਾ ਫੜਿਆ।

ਡਾਢਾ ਭੁੱਖਾ ਤੇ ਤ੍ਰਿਹਾਇਆ, ਪਤਾ ਨਹੀਂ ਉਹ ਕਿਧਰੋਂ ਆਇਆ।
ਪੈਰੋਂ ਨੰਗਾ, ਹੱਥੋਂ ਖਾਲੀ, ਇਕੋ ਰੱਬ ਸੀ ਉਹਦਾ ਵਾਲੀ।

ਲਭਦਾ ਸੀ ਉਹ ਸਿੰਘ ਸਰਦਾਰ, ਜਿਨ੍ਹਾਂ ਕੋਲ ਹੋਣ ਹਥਿਆਰ।
ਉਹਦੀ ਚਾਹ ਸੀ ਲੜ ਕੇ ਮਰੀਏ, ਵੈਰੀ ਅੱਗੇ ਅੜਕੇ ਮਰੀਏ।

ਏਦਾਂ ਫਿਰਦਿਆਂ ਲੰਘੀ ਰਾਤ, ਲੱਗੀ ਹੋਣ ਜਦੋਂ ਪਰਭਾਤ।
ਢੱਠੇ ਇਕ ਮਕਾਨ 'ਚ ਵੜ ਕੇ, ਚੁਪਚਾਪ ਉਹ ਬਹਿ ਗਿਆ ਦੜ ਕੇ।

ਭਾਵੇਂ ਸੀ ਉਹ ਥੱਕਾ ਟੁਟਾ, ਫਿਰ ਵੀ ਬਾਣੀ ਦੇ ਵਿਚ ਜੁਟਾ।
ਏਨੇ ਚਿਰ ਨੂੰ ਉਹਦੇ ਕੋਲ, ਡਗ ਡਗ ਵੱਜਣ ਲੱਗਾ ਢੋਲ।

ਢੋਲ ਵਾਲੇ ਨੇ ਲਾਇਆ ਡੱਗਾ, ਉੱਚੀ ਉੱਚੀ ਆਖਣ ਲੱਗਾ।
ਸੁਣ ਲੌ ਸਾਰੇ ਮੁਸਲਮਾਨ, ਮੀਰ ਮੰਨੂੰ ਦਾ ਇਹ ਫੁਰਮਾਨ।

ਮੇਰੀ ਫੌਜ ਦੇ ਸਿਪਾਹ ਸਲਾਰਾਂ, ਮਾਰ ਦਿਤੇ ਨੇ ਸਿੱਖ ਹਜ਼ਾਰਾਂ।
ਚੈਨ ਨਾਲ ਕੋਈ ਬਹਿਣ ਨਹੀਂ ਦਿੱਤਾ,
ਇਕ ਵੀ ਜੀਊਂਦਾ ਰਹਿਣ ਨਹੀਂ ਦਿੱਤਾ।

ਸਿੱਖ ਦਾ ਨਹੀਂ ਕੋਈ ਪਿੰਡ ਗਿਰਾਂ, ਸਿੱਖ ਦਾ ਰਿਹਾ ਨਹੀਂ ਨਾਂ ਨਿਸ਼ਾਂ ।
ਖਾਧਾ ਏ ਮੈਂ ਸਭ ਨੂੰ ਕੱਚਾ, ਹੁਣ ਨਹੀਂ ਜਿਹਾ ਕੋਈ ਸਿੱਖ ਦਾ ਬੱਚਾ ।

ਸਿੰਘ ਨੇ ਜਦੋਂ ਢੰਡੋਰਾ ਸੁਣਿਆ, ਉਸਨੇ ਆਪਣੇ ਸਿਰ ਨੂੰ ਧੁਣਿਆ।
ਸਮਝੋ ਉਸ ਤੇ ਬਿਜਲੀ ਕੜਕੀ, ਮਾਨੋਂ ਉਸਦੀ ਰਗ ਰਗ ਫੜਕੀ।

ਉਹਦੀ ਅਣਖ ਨੂੰ ਲੱਗੇ ਤੀਰ, ਜਿਹੜੇ ਗਏ ਕਲੇਜਾ ਚੀਰ ।
ਉਹਦੀ ਗ਼ੈਰਤ ਉੱਠੀ ਕੰਬ, ਜਿਸ ਨੇ ਦਿਲ ਨੂੰ ਲਾਈ ਲੰਬ ।

ਛੇਤੀ ਛੇਤੀ ਕਰ ਅਰਦਾਸ, ਫਿਰ ਉਸ ਤਕਿਆ ਆਪਣੇ ਪਾਸ ।
ਟੁਟਾ ਜਿਹਾ ਇਕ ਟੀਨ ਪਿਆ ਸੀ, ਜਿਹੜਾ ਉਸਨੇ ਚੁਕ ਲਿਆ ਸੀ ।

ਟੀਨ ਨੂੰ ਉਹ ਖੜਕਾਉਂਦਾ ਹੋਇਆ, ਸੜਕ ਦੇ ਉਤੇ ਆਣ ਖਲੋਇਆ।
ਜ਼ੋਰ ਨਾਲ ਉਸ ਟੀਨ ਵਜਾਇਆ, ਬੋਲੋ ਸੋ ਨਿਹਾਲ ਗਜਾਇਆ ।

ਫੇਰ ਕਿਹਾ ਉਸ ਮੁਸਲਮਾਨੋਂ, ਮੈਂ ਨਹੀਂ ਹਾਂ ਡਿਗਾ ਅਸਮਾਨੋਂ ।
ਸੁਣਿਆ ਤੁਸਾਂ ਜੋ ਇਹ ਢੰਡੋਰਾ, ਇਹ ਤਾਂ ਨਿਰਾ ਝੂਠ ਹੈ ਕੋਰਾ ।

ਕਿਹੜਾ ਜੰਮਿਆ ਜੋ ਹੈ ਕਹਿੰਦਾ, ਇਕ ਵੀ ਸਿੱਖ ਨਾ ਬਾਕੀ ਰਹਿੰਦਾ।
ਐਹ ਵੇਖੋ ਖਾਂ ਤੁਹਾਡੇ ਲਾਗੇ, ਸਿੰਘ ਅਜੇ ਵੀ ਜੀਵੇ ਜਾਗੇ ।

ਕਿਵੇਂ ਆਖਦਾ ਮੈਨੂੰ ਮੋਇਆ, ਜਦ ਕਿ ਮੈਂ ਹਾਂ ਨਵਾਂ ਨਰੋਇਆ।
ਏਨੀ ਆਖ ਕੇ ਨਾਲ ਦਲੇਰੀ, ਲੈਣ ਲੱਗਾ ਉਹ ਸ਼ਹਿਰ 'ਚ ਫੇਰੀ।

ਅੱਗੇ ਜਾਏ ਢੰਡੋਰੇ ਵਾਲਾ, ਪਿਛੇ ਜਾਵੇ ਸਿੰਘ ਨਿਰਾਲਾ।
ਏਨੇ ਨੂੰ ਬੰਦੇ ਸਰਕਾਰੀ, ਚੜ੍ਹ ਕੇ ਆ ਗਏ ਨਿਰੇ ਸ਼ਿਕਾਰੀ ।

ਗਿਰਝਾਂ ਵਾਂਗੂ ਪੈ ਗਏ ਸਾਰੇ, ਸਿੰਘ ਵੀ ਦਸੇ ਹੱਥ ਕਰਾਰੇ ।
ਐਪਰ ਓਧਰ ਖਬੀ ਖਾਨ, ਏਧਰ ਕੱਲਮ-ਕੱਲੀ ਜਾ ਨ।

ਓਧਰ ਸ਼ਸਤਰ ਧਾਰੀ ਜੱਥਾ, ਏਧਰ ਹੈ ਸੀ ਸਿੰਘ ਨਿਹੱਥਾ ।
ਓਧਰ ਹੈਸਨ ਖੂਨੀ ਜਾਬਰ, ਏਧਰ ਹੈ ਸੀ ਸਿਦਕੀ ਸਾਬਰ ।

ਓਧਰ ਹੈ ਸਨ ਅਫਸਰ ਸ਼ਾਹੀ, ਏਧਰ ਹੈ ਸੀ ਸੰਤ ਸਿਪਾਹੀ ।
ਓਧਰ ਸ਼ਾਹੀ ਲਸ਼ਕਰ ਪੂਰਾ, ਏਧਰ ਇਕ ਦਸਮੇਸ਼ ਦਾ ਸੂਰਾ ।

ਆਖਰ ਹੱਸ ਕੇ ਲੜਦਾ ਹੋਇਆ, ਪਾਪੀਆਂ ਹੱਥੋਂ ਗਿਆ ਉਹ ਕੋਹਿਆ।
ਅਣਖ ਲਈ ਉਸ ਮੌਤ ਖਰੀਦੀ, ਏਦਾਂ ਸਿੰਘ ਨੇ ਪਾਈ ਸ਼ਹੀਦੀ ।



# ਅੰਮ੍ਰਿਤਧਾਰੀ ਗੁਰਸਿੱਖ ਦੀ ਰਹਿਤ

□ ਸ੍ਰੀ ਗੁਰੂ ਗ੍ਰੰਥ ਪੰਥ ਚਰਨ ਰਜ-ਪ੍ਰੇਮ ਸਿੰਘ 'ਖੜਗ'

ਮੰਤਰਾਂ ਚਿ, ਜੰਤਰਾਂ ਚਿ, ਟੂਣਿਆਂ ਤੇ ਤੰਤਰਾਂ ਚਿ,
ਕਾਮਣਾਂ ਕੁਮੰਤਰਾਂ 'ਚ, ਮਨ ਨੂੰ ਟਿਕਾਈਂ ਨਾ।
ਮੰਦਰਾਂ 'ਚ ਕੰਦਰਾਂ 'ਚ, ਜੋਗੀਆਂ ਕਲੰਦਰਾਂ 'ਚ,
ਕਲਰਾਂ ਤੇ ਬੰਜਰਾਂ 'ਚ, ਰੱਬ ਨੂੰ ਧਿਆਈਂ ਨਾ।

ਸ਼ਰਾਬ ਅਤੇ ਚੋਰੀ ਯਾਰੀ, ਛੱਡ ਜੂਏ ਦੀ ਬਿਮਾਰੀ,
ਫਿਰ ਹੋਇ ਨਾ ਖੁਆਰੀ, ਵੇਸਵਾ ਦੇ ਜਾਈਂ ਨਾ।
ਦੁੱਖਾਂ ਅਤੇ ਸੁੱਖਾਂ ਵਿਚ, ਨੰਗ ਅਤੇ ਭੁੱਖਾਂ ਵਿਚ,
ਬੇਮੁੱਖਾਂ ਮਨੁੱਖਾਂ ਵਿਚ, ਮਨ ਨੂੰ ਡੁਲਾਈਂ ਨਾ।੧।

ਮਸੀਤਾਂ ਸ਼ਿਵਾਲਿਆਂ 'ਚ, ਡੇਰ੍ਹਿਆਂ ਦੇਵਾਲਿਆਂ 'ਚ,
ਚਿੱਟਿਆਂ ਤੇ ਕਾਲਿਆਂ 'ਚ, ਮਨ ਭਟਕਾਈਂ ਨਾ।
ਮਨ ਸਮਝਾਈ ਜਾਣਾ, ਪਾਪਾਂ ਤੋਂ ਹਟਾਈ ਜਾਣਾ,
ਸਤਿਸੰਗ ਜਾਈ ਜਾਣਾ, ਨੇਮ ਨੂੰ ਘੁਸਾਈਂ ਨਾ।

ਕਿਸੇ ਦੀ ਨਾ ਕਾਣ ਮੰਨੀਂ, ਕਿਸੇ ਦੀ ਨਾ ਆਣ ਮੰਨੀਂ।
ਗੁਰੂ ਦਾ ਗਿਆਨ ਮੰਨੀਂ, ਕਦੇ ਵੀ ਭੁਲਾਈਂ ਨਾ।
ਪੰਡਤਾਂ ਮੁਲਾਣਿਆਂ 'ਚ, ਦੂਈ ਅੱਗਾਂ ਲਾਣਿਆਂ 'ਚ,
ਈਰਖਾ ਫੈਲਾਣਿਆਂ 'ਚ, ਮਨ ਨੂੰ ਮਿਲਾਈਂ ਨਾ।੨।

ਸਾਧੂਆਂ ਪਖੰਡੀਆਂ 'ਚ, ਵੱਡਿਆਂ ਘੁਮੰਡੀਆਂ 'ਚ,
ਵੇਸਵਾ ਤੇ ਰੰਡੀਆਂ 'ਚ, ਕਦੇ ਚਿੱਤ ਲਾਈਂ ਨਾ।
ਸੁੰਦਰ ਸੁਨੱਖੀਆਂ 'ਚ, ਮਾਯਾ ਦੀਆਂ ਮੱਖੀਆਂ 'ਚ,
ਉਨ੍ਹਾਂ ਦੀਆਂ ਅੱਖੀਆਂ 'ਚ, ਅੱਖੀਆਂ ਤੂੰ ਪਾਈਂ ਨਾ।

ਮੂਰਖਾਂ ਕੁਸੰਗੀਆਂ 'ਚ, ਸ਼ਰਾਬੀਆਂ ਤੇ ਭੰਗੀਆਂ 'ਚ,
ਔਖੀਆਂ ਤੇ ਤੰਗੀਆਂ 'ਚ, ਹੋਸ਼ ਨੂੰ ਗੁਆਈਂ ਨਾ।
ਨਿਰੰਕਾਰੀਆਂ ਸੁਆਮੀਆਂ 'ਚ, ਪਾਮਰਾਂ ਤੇ ਕਾਮੀਆਂ 'ਚ,
ਵੱਡਿਆਂ ਖੁਨਾਮੀਆਂ 'ਚ, ਨੱਕ ਰਗੜਾਈਂ ਨਾ।੩।

ਜੰਗਲਾਂ ਪਹਾੜਾਂ ਵਿਚ, ਬਸਤੀਆਂ ਉਜਾੜਾਂ ਵਿਚ,
ਝੁੰਡਾਂ ਅਤੇ ਝਾੜਾਂ ਵਿਚ, ਧੂਣੀਆਂ ਤਪਾਈਂ ਨਾ।

ਝੂਠਿਆਂ ਪਖੰਡਾਂ ਵਿਚ, ਪਿੱਪਲਾਂ ਤੇ ਜੰਡਾਂ ਵਿਚ,
ਪੋਹ ਮਾਘ ਠੰਢਾਂ ਵਿਚ, ਜਲਧਾਰੇ ਪਾਈਂ ਨਾ।

ਤੁਲਸੀ ਦੇ ਪੱਤਰਾਂ ਨੂੰ, ਗ੍ਰਿਹਾਂ ਤੇ ਨਛੱਤਰਾਂ ਨੂੰ,
ਠਾਕੁਰਾਂ ਦੇ ਪੱਥਰਾਂ ਨੂੰ, ਲਿੰਗ ਨੂੰ ਪੁਜਾਈਂ ਨਾ।
ਸਿਤੰਬਰਾਂ ਦਿਗੰਬਰਾਂ 'ਚ, ਨਬੀਆਂ ਪੈਗੰਬਰਾਂ 'ਚ,
ਝੂਠਿਆਂ ਅਡੰਬਰਾਂ 'ਚ, ਮਨ ਅਟਕਾਈਂ ਨਾ।੪।

ਸੋਧੀਆਂ ਕਰੋਧੀਆਂ 'ਚ, ਜੈਨੀਆਂ ਤੇ ਬੋਧੀਆਂ 'ਚ,
ਧਰਮ ਵਿਰੋਧੀਆਂ 'ਚ, ਸਾਂਝ ਮੂਲ ਪਾਈਂ ਨਾ।
ਆਰੀਆ ਸਮਾਜੀਆਂ 'ਚ, ਪਠਾਣਾਂ ਅਤੇ ਗਾਜੀਆਂ 'ਚ,
ਵੱਡਿਆਂ ਕੁਕਾਜੀਆਂ 'ਚ, ਜਾ ਕੇ ਘਬਰਾਈਂ ਨਾ।

ਨੜੀਮਾਰ ਕੁੜੀਮਾਰ, ਮੀਣੇ ਤੇ ਮਸੰਦ ਯਾਰ,
ਧੀਆਂ ਧੀਰਮੱਲੀਆਂ ਦੇ, ਪੁੱਤਰ ਵਿਆਹੀਂ ਨਾ।
ਰਿਧੀਆਂ ਤੇ ਸਿਧੀਆਂ ਨੂੰ, ਸ਼ਬਦ ਪ੍ਰਸਿੱਧੀਆਂ ਨੂੰ,
ਕਰਮਕਾਂਡ ਬਿਧੀਆਂ ਨੂੰ, ਮਨ 'ਚ ਵਸਾਈਂ ਨਾ।੫।

ਖਰਾਂ ਦੀ ਸੁਆਰੀ ਕਰੇ, ਨਰਾਂ ਨੂੰ ਖੁਆਰੀ ਕਰੇ,
ਤਨਾਂ ਨੂੰ ਬਿਮਾਰੀ ਕਰੇ, ਬੱਬਰੂ ਚੜ੍ਹਾਈਂ ਨਾ।
ਹਨੂੰਮਾਨ ਭੈਰੋਂ ਸ਼ੇਵ, ਸਿੱਧ ਦੇਵੀਆਂ ਤੇ ਦੇਵ,
ਭੂਤ ਪ੍ਰੇਤ ਪੂਜਣੇ ਨੂੰ, ਸਿਵਿਆਂ 'ਚ ਜਾਈਂ ਨਾ।

ਗੁੱਗੇ ਤੇ ਗਣੇਸ਼ ਤਾਈਂ, ਸ਼ੇਸ਼ ਤੈ ਦਿਜੇਸ਼ ਤਾਈਂ,
ਨਾਹੀਂ ਸ਼ਿਵਜੀ ਧਿਆਈਂ, ਟੱਲ ਖੜਕਾਈਂ ਨਾ।
ਦੇਸ਼ ਤੇ ਦੇਸ਼ਾਂਤਰਾਂ ਦੇ, ਮਤਾਂ ਤੇ ਮਤਾਂਤਰਾਂ ਦੇ,
ਜਨਮ ਜਨਮਾਂਤਰਾਂ ਦੇ, ਭਰਮਾਂ 'ਚ ਆਈਂ ਨਾ।੬।

ਭਰਮਾਂ ਤੇ ਵਹਿਮਾਂ ਵਿਚ, ਡਰਾਂ ਅਤੇ ਸਹਿਮਾਂ ਵਿਚ,
ਨਿੰਦਿਆ ਤੇ ਮਹਿਮਾਂ ਵਿਚ, ਚਿੱਤ ਨੂੰ ਫਸਾਈਂ ਨਾ।
ਲਗਨਾਂ ਬਿਲਗਨਾਂ 'ਚ, ਸਗਨ ਅਪਸਗਨਾਂ 'ਚ,
ਭੱਦਨਾਂ ਤੇ ਖੱਦਨਾਂ 'ਚ, ਵੇਖੀਂ ਡਿੱਗ ਜਾਈਂ ਨਾ।

ਜ਼ਾਤ ਪਾਤ ਗਰਬ ਤੋੜ, ਛੂਤਛਾਤ ਸਰਬ ਤੋੜ,
ਨਾਹੀਂ ਪਦਾਰਥ ਲੋੜ, ਨੀਤ ਭਟਕਾਈਂ ਨਾ।
ਧਾਨ ਗੁਰਧਾਮਾਂ ਦਾ, ਹੋਰ ਸਾਕ ਸੈਨਾਂ ਦਾ,
ਧੀਆਂ ਅਤੇ ਭੈਣਾਂ ਦਾ, ਪੈਸਾ ਕਦੇ ਖਾਈਂ ਨਾ।੭।

ਛੈਣਿਆਂ ਘੰਟਾਲਾਂ ਵਿਚ, ਦੀਵੇ ਬਾਲ ਥਾਲਾਂ ਵਿਚ.
ਸਨਾਤਨੀ ਖ਼ਿਆਲਾਂ ਵਿਚ, ਆਰਤੀ ਕਰਾਈਂ ਨਾ।
ਸਿਰ ਦਸਤਾਰ ਰੱਖ, ਕੇਸ ਸਤਿਕਾਰ ਰੱਖ,
ਰਹਿਤ ਨਾਲ ਪਿਆਰ ਰੱਖ, ਕਲਫ ਨੂੰ ਲਗਾਈਂ ਨਾ।

ਸ਼ਾਦੀ ਵਿਚ ਜੈ ਮਾਲਾ, ਪਾ ਕੇ ਭੰਗੜਾ ਕੁਚਾਲਾ,
ਕਰਕੇ ਦਾਜ ਦਾ ਵਿਖਾਲਾ, ਮੂਰਖ ਸਦਾਈਂ ਨਾ।
ਦੇਸ ਤੇ ਬਿਦੇਸ ਵਿਚ, ਸੁੱਖ ਤੇ ਕਲੇਸ਼ ਵਿਚ,
ਕਿਸੇ ਭੀ ਤੂੰ ਭੇਸ ਵਿਚ, ਬਾਣੀ ਨੂੰ ਭੁਲਾਈਂ ਨਾ।੮।

ਮਾਰਗ ਅਨੰਦੀਆਂ ਦੇ, ਨਾਲੇ ਰਾਮਾਨੰਦੀਆਂ ਦੇ,
ਸੋਢੀ ਪ੍ਰਿਥੀ ਚੰਦੀਆਂ ਦੇ, ਢਹੇ ਚੜ੍ਹ ਜਾਈਂ ਨਾ।
ਬ੍ਰਹਮ ਕੁਮਾਰੀਆਂ ਦੇ, ਨਕਲੀ ਨਿਰੰਕਾਰੀਆਂ ਦੇ,
ਗੁਰੂ ਦੇਹ ਧਾਰੀਆਂ ਦੇ, ਫੰਧੇ ਫਸ ਜਾਈਂ ਨਾ।

ਨਾਲੇ ਪਰਮਹੰਸੀਆਂ ਤੋਂ, ਵੱਡਿਆਂ ਵੇਦੰਤੀਆਂ ਤੋਂ,
ਵੱਡੇ ਬਕਵਾਸੀਆਂ ਤੋਂ, ਭਉ ਕਦੇ ਖਾਈਂ ਨਾ।
ਪਾਮਰਾਂ ਤੇ ਕਾਮੀਆਂ ਨੂੰ, ਅਘੋਰੀ ਤੇ ਬਾਮੀਆਂ ਨੂੰ,
ਨਾਲੇ ਰਾਧਾ ਸੁਆਮੀਆਂ ਨੂੰ, ਲਾਗੇ ਕਦੇ ਲਾਈਂ ਨਾ।੯।

ਨਾਹੀ ਚਿੱਤ ਰੋਸਾ ਰੱਖ, ਗੁਰੂ ਤੇ ਭਰੋਸਾ ਰੱਖ,
ਚੌਧਰਾਂ ਵਜ਼ੀਰੀਆਂ ਨੂੰ, ਕਦੇ ਵੀ ਤਕਾਈਂ ਨਾ।
ਪੰਥ ਉੱਤੇ ਮਾਣ ਰੱਖ, ਪੰਥ ਉੱਤੇ ਤਾਣ ਰੱਖ.
ਪੰਥ ਵਾਲੀ ਆਨ ਰੱਖ, ਕਦੇ ਵੀ ਤਜਾਈਂ ਨਾ।

ਗੁਰੂ ਬਾਣੀ ਬਾਣੇ ਤਾਈਂ, ਸਿਦਕ ਨਿਭਾਣੇ ਤਾਈਂ,
ਗੁਰੂ ਦਾ ਕਹਾਣੇ ਤਾਈਂ, ਲਾਜ ਤੂੰ ਲੁਆਈਂ ਨਾ।
ਅਨਮਤ ਕੱਢ ਕਾਰੀ, ਮਨਮਤ ਛੱਡ ਸਾਰੀ,
ਗੁਰਮਤ ਗੱਡ ਭਾਰੀ, ਚਿੱਤ ਤੋਂ ਭੁਲਾਈਂ ਨਾ।੧੦।

ਪਿਤਾ ਦਸਮੇਸ਼ ਗੁਰੂ, ਮਾਤਾ ਤੇਰੀ ਸਾਹਿਬ ਕੌਰ,
ਜਨਮ ਹੈ ਅਨੰਦਪੁਰ, ਹੋਰ ਬਤਲਾਈਂ ਨਾ।
ਦਸ ਨਖ ਕਾਰ ਕਰ, ਦੂਜਿਆਂ ਦਾ ਭਾਰ ਹਰ,
ਚਿੱਤ ਕਰਤਾਰ ਧਰ, ਪਰ ਹੱਕ ਖਾਈਂ ਨਾ।

ਅੰਮ੍ਰਿਤ ਨੂੰ ਪਾਨ ਕਰ, ਗੁਰੂ ਦਾ ਧਿਆਨ ਧਰ,
ਦਸਵੰਧ ਆਣ ਧਰ, ਹਉਮੈਂ ਵਿਚ ਆਈਂ ਨਾ।

ਆਦਿ ਅੰਤ ਧਿਰ ਤੇਰਾ, ਗੁਰੂ ਦਾ ਹੈ ਸਿਰ ਤੇਰਾ,
ਜਨਮ ਫਿਰ ਸਫਲ ਤੇਰਾ, ਭਉਜਲ ਭੁਆਈਂ ਨਾ।੧੧।

ਘਰ 'ਚ ਉਦਾਸ ਰਹੀਂ, ਟੱਬਰ ਦੇ ਪਾਸ ਰਹੀਂ,
ਕਰ ਅਰਦਾਸ ਰਹੀਂ, ਭਗਵੇਂ ਹੰਡਾਈਂ ਨਾ।
ਜੰਮਣ ਮਰਨ ਵਿਚ, ਹਰ ਕਾਜ ਕਰਨ ਵਿਚ,
ਰਹੀਂ ਗੁਰ ਸ਼ਰਨ ਵਿਚ, ਕਿਧਰੇ ਵੀ ਧਾਈਂ ਨਾ।

ਮੜ੍ਹੀਆਂ ਮਸਾਣਾਂ ਵਿਚ, ਪੰਥੀਆਂ ਹੈਵਾਨਾਂ ਵਿਚ,
ਗਊਆਂ ਅਤੇ ਸੁਾਨਾਂ ਵਿਚ, ਸ਼ਰਧਾ ਲਿਆਈਂ ਨਾ।
ਗੁਰੂ ਉੱਤੇ ਆਸ ਰੱਖ, ਪੂਰਾ ਭਰਵਾਸ ਤੱਖ,
ਨੀਯਤ ਨੂੰ ਰਾਸ ਰੱਖ, ਧੀਰਜ ਗੁਆਈਂ ਨਾ।੧੨।

ਮਾਵਾਂ ਭੈਣਾਂ ਧੀਆਂ ਜਾਣੀਂ, ਕੋਈ ਹੋਰ ਨਾ ਪਛਾਣੀਂ,
ਇਹੋ ਦੱਸੇ ਗੁਰਬਾਣੀ, ਵੇਖੀਂ ਭਰਮਾਈਂ ਨਾ।
ਪਹਿਲੇ ਪਰ-ਨਾਰ ਤੱਜ, ਨਸ਼ੇ ਤੇ ਵਿਕਾਰ ਤੱਜ,
ਸਿੱਖ ਲੈ ਅਚਾਰ ਚੱਜ, ਰੋਮਾਂ ਨੂੰ ਲੁਹਾਈਂ ਨਾ।

ਮਾਸ ਇਸਲਾਮ ਵਾਲਾ, ਪੜ੍ਹਿਆ ਕਲਾਮ ਵਾਲਾ,
ਖਾਣਾ ਏ ਹਰਾਮ ਵਾਲਾ, ਕਦੇ ਵੀ ਤੂੰ ਖਾਈਂ ਨਾ।
ਪੰਜ ਹੀ ਕਕਾਰ ਧਰ, ਖੰਜ ਹੀ ਵਿਕਾਰ ਹਰ,
ਸਿੱਖੀ ਪਰਚਾਰ ਕਰ, ਰਹਤ ਤੂੰ ਤਜਾਈਂ ਨਾ।੧੩।

ਗੁਰੂ ਹੈ ਗਰੰਥ ਤੇਰਾ, ਖ਼ਾਲਸਾ ਹੈ ਪੰਥ ਤੇਰਾ,
ਇਹੋ ਸਮਰੱਥ ਤੇਰਾ, ਕਦੇ ਬਿਸਰਾਈਂ ਨਾ।
ਪੂਜਯ ਅਕਾਲ ਤੇਰਾ, ਗੁਰੂ ਸਦਾ ਨਾਲ ਤੇਰਾ,
ਰੱਖਦਾ ਖਿਆਲ ਤੇਰਾ, ਭਉਜਲ ਭੁਆਈਂ ਨਾ।

ਜਪੁ ਜਾਪੁ ਤੇ ਸਵੱਯੇ, ਸ਼ਾਮ ਸੋਦਰ ਪੜ੍ਹੱਯੇ,
ਰਾਤ ਸੋਹਿਲਾ ਜਪੱਯੇ, ਵਕਤ ਗੁਆਈਂ ਨਾ।
'ਖੜਗ ਮ੍ਰਿਗੇਸ਼ ਸੋਈ ਕਹੇ, ਜੋਈ ਦਸਮੇਸ਼ ਕਹੇ,
ਬਚਨ ਹਮੇਸ਼ ਕਹੇ, ਵੇਖੀਂ ਭੁੱਲ ਜਾਈਂ ਨਾ।੧੪।



# * ਅੰਮ੍ਰਿਤ ਦੀ ਸ਼ਕਤੀ *

□ ਸ: ਅਤਰ ਸਿੰਘ 'ਨੀਰ' ਦਿੱਲੀ

● ਅੰਮ੍ਰਿਤ, ਸੋਮਾ ਅਮੁਕ ਹੈ ਸ਼ਕਤੀਆਂ ਦਾ,
ਕਿਸੇ ਔੜ ਦੇ ਵਿਚ ਜੋ ਸੁਕਦਾ ਨਹੀਂ ।
ਅੰਮ੍ਰਿਤ ਮੰਬਾ ਅਣਟੁਟ ਹੈ ਮਸਤੀਆਂ ਦਾ,
ਜਿਸਦਾ ਕਦੇ ਸਰੂਰ ਵੀ ਮੁਕਦਾ ਨਹੀਂ ।
ਇਹ ਓਹ ਸ਼ਾਹ ਰਾਹ ਜਿਸ ਤੇ ਚਲਣ ਵਾਲਾ,
ਪਾਂਧੀ ਕਦੇ ਵੀ, ਕਿਤੇ ਵੀ ਉਕਦਾ ਨਹੀਂ ।
ਇਹ ਉਹ ਰਾਜ਼ ਹੈ ਜਿਸ ਨੂੰ ਪਾ ਕੇ ਸਿੱਖ,
ਕਿਸੇ ਲਾਲਚ ਦੇ ਅਗੇ ਆ ਝੁਕਦਾ ਨਹੀਂ ।

ਐਨੀ ਬਰਕਤ ਹੈ ਏਸ ਦੀ ਕਣੀ ਅੰਦਰ,
ਹੰਸ ਹੋ ਗਏ ਪੀ ਕੇ ਕਾਂ ਇਹਨੂੰ ।
ਗਿਦੜਾਂ ਸ਼ੇਰਾਂ ਦੇ ਬੂਥੇ ਮਰੋੜ ਸੁਟੇ,
ਲਾਇਆ ਜੀਭ ਦੇ ਨਾਲ ਵੀ ਜਾਂ ਇਹਨੂੰ ।
● ਇਹਦੀ ਕਰਨੀ, ਕਰਣੀ ਬਿਆਨ ਕੀ ਏ,
ਲੱਗਾ ਜੰਗ ਹੈ ਬੜੇ ਹੀ ਜ਼ੋਰ ਅੰਦਰ ।
ਵੈਰੀ ਚੜ੍ਹਿਆ ਹੋਇਆ ਹੈ ਖਾਲਸੇ ਤੇ,
ਮਰਨ ਮਾਰਨ ਲਈ ਕਈ ਕਰੋੜ ਅੰਦਰ ।

ਲੋਥਾਂ ਡਿਗਦੀਆਂ ਖੂਨ ਦੇ ਵਗਣ ਨਾਲੇ,
ਸਮਾਂ ਪਲਟਦਾ ਅੱਖ ਦੇ ਫੋਰ ਅੰਦਰ ।
ਐਪਰ ਭਾਈ ਘਨੁਈਆ ਜੀ ਜਾ ਰਿਹਾ ਏ,
ਕਿਸੇ ਵੱਖਰੇ ਹੋਰ ਹੀ ਲੋਰ ਅੰਦਰ ।
ਇਹ ਨਹੀਂ ਤਕਦਾ ਵੈਰੀ ਇਹ ਜਾਨ ਦਾ ਏ,
ਇਹ ਨਹੀਂ ਤਕਦਾ ਸਿੰਘ ਘਬਰਾ ਰਿਹਾ ਏ ।
ਬਿਨਾਂ ਵਿਤਕਰੇ ਪਾਣੀ ਪਿਲਾਏ ਸਭ ਨੂੰ,
ਨਾਲੇ ਫੱਟਾਂ ਤੇ ਮਲ੍ਹਮ ਵੀ ਲਾ ਰਿਹਾ ਏ ।

● ਜ਼ਰਾ ਤੱਕੋ ਚਮਕੌਰ ਦੀ ਗੜ੍ਹੀ ਅੰਦਰ,
ਸਵਾ ਲੱਖ ਨਾਲ ਲੜ ਰਿਹਾ ਬੀਰ ਇਕੋ ।
ਵਾਂਗ ਬੇਰਾਂ ਦੇ ਝੂਣਦਾ ਜਾ ਰਿਹਾ ਏ,
ਨਿਕੇ ਅਜੀਤ ਦਾ ਨਿਕਾ ਜਿਹਾ ਤੀਰ ਇਕੋ ।

ਪੈਂਦਾ ਹੱਥ ਹੈ ਸੂਬੇ ਦੇ ਕਾਲਜੇ ਨੂੰ,
ਜਦੋਂ ਘੁੰਮਦੀ ਤਕੇ ਸ਼ਮਸ਼ੀਰ ਇਕੋ ।
ਬੌਰਾ ਹੋ ਹੋ ਪੁਛੇ ਦਲੇਰ ਖਾਂ ਨੂੰ,
ਮੈਨੂੰ ਦਸਣੀ ਗੱਲ ਅਖੀਰ ਇਕੋ ।
ਇਹ ਤੇ ਅੱਕਦੇ, ਥੱਕਦੇ, ਝੱਕਦੇ ਨਹੀ,
ਕਿਹੜੇ ਸੱਚੇ ਦੇ ਵਿਚ ਸਿੰਘ ਢਲੇ ਹੋਏ ਨੇ ।
ਅਗੋਂ ਬੋਲਿਆ ਸੂਬਾ, ਜੀ ਪਤਾ ਨਹੀਂ ਹੈ,
ਪੀ ਪੀ ਘੁੱਟ ਇਹ ਅੰਮ੍ਰਿਤ ਦੇ ਪਲੇ ਹੋਏ ਨੇ ।

● ਕਿਤੇ ਭੱਠਾਂ 'ਚ ਭੁਜਦਿਆਂ ਵੇਖਿਆ ਏ,
ਬੱਧਾ ਵੇਖਿਆ ਜੰਡਾਂ ਦੇ ਨਾਲ ਕਿਧਰੇ ।
ਲੈਂਦਾ ਹੰਸ ਕੋਈ ਤਾਰੀਆਂ ਹੱਸ ਹੱਸ ਕੇ,
ਪਿਆ ਉਬਲਦੀ ਦੇਗ ਵਿਚਾਲ ਕਿਧਰੇ ।
ਪਿਆ ਪੀੜਦਾ ਵੇਲਣੇ ਵਿਚ ਕਿਧਰੇ,
ਲੱਥਦੀ ਖੋਪਰੀ ਰੰਬੀਆਂ ਨਾਲ ਕਿਧਰੇ ।
ਨਾਲ ਆਰਿਆਂ ਚੀਰਿਆ ਜਾ ਰਿਹਾ ਏ,
ਕਲਗੀ ਵਾਲੇ ਦਾ ਲਾਡਲਾ ਲਾਲ ਕਿਧਰੇ ।
ਜ਼ਾਲਮ ਕਟਦੇ ਕਟਦੇ ਥੱਕ ਜਾਂਦੇ,
ਐਪਰ ਸਿੰਘ ਦਾ ਜੀਅ ਘਬਰਾਉਂਦਾ ਨਹੀਂ ।
ਜਿਸ ਨੇ ਅੰਮ੍ਰਿਤ ਦੀ ਕਣੀ ਦਾ ਰੱਸ ਚਖਿਆ,
ਮੜੀ ਮੌਤ ਤੋਂ ਜੀਅ ਚੁਰਾਉਂਦਾ ਨਹੀਂ ।

● ਗੱਡੀ ਚੱਲੀ ਏ ਭਰ ਕੇ ਖਾਲਸੇ ਦੀ,
ਖੜੇ ਹੋਣਗੇ ਸੇਵਾਦਾਰ ਅਗੇ ।
ਦੀਪ ਸਿੰਘ ਦੇ ਵਾਂਗ ਸਿਰਲੱਥ ਸੂਰੇ,
ਲਾੜੇ ਹੋਏ ਨੇ ਕਈ ਤਿਆਰ ਅਗ ।
ਚਲੇ ਬੰਨ੍ਹ ਕੇ ਸੇਵਾ ਦੇ ਹੱਥ ਗਾਨੇ,
ਗਲ ਪਏ ਕੁਰਬਾਨੀ ਦੇ ਹਾਰ ਅਗੇ ।
ਏਧਰ ਗਾਰਡ ਨੇ ਹੁਕਮ ਚੜ੍ਹਾ ਦਿਤੇ,
ਕਰ ਦਿਉ ਗਡੀ ਦੀ ਹੋਰ ਰਫਤਾਰ ਅਗੇ ।
ਕਰਮ ਸਿੰਘ ਨੇ ਗੱਜ ਕੇ ਕਿਹਾ ਅਗੋਂ,
ਸਾਨੂੰ ਚੀਰ ਕੇ ਗੱਡੀ ਨਹੀਂ ਜਾ ਸਕਦੀ ।
ਕਲਗੀ ਵਾਲੇ ਦਾ ਅੰਮ੍ਰਿਤ ਹੈ 'ਨੀਰ' ਪੀਤਾ,
ਸਾਨੂੰ ਮੌਤ ਨਹੀਂ ਕਦੇ ਡੁਲਾ ਸਕਦੀ । ★

# ✱ ਸਿੱਖਾ ! ਤੈਨੂੰ ਇਹ ਨਹੀਂ ਚੰਗਾ ✱

☐ ਸ: ਕਰਤਾਰ ਸਿੰਘ ਜ਼ਿਲਾ ਮੰਡੀ

ਛਕ ਕੇ ਅੰਮ੍ਰਿਤ ਲਾਵੇਂ ਵਸਮਾਂ ।
ਬੋਲੇਂ ਝੂਠ ਤੇ ਖਾਵੇਂ ਕਸਮਾਂ ।
ਪਾ ਕਿਰਪਾਨ ਮਨਾਵੇਂ ਰਸਮਾਂ* ।
ਡਾਕੇ ਮਾਰ ਚੜ੍ਹਾਵੇਂ ਦਸਮਾਂ** ।
ਸਿੱਖਾ ਤੈਨੂੰ ਇਹ ਨਹੀਂ ਚੰਗਾ ।

ਛੱਡ ਗੁਰਬਾਣੀ ਪਾਵੇਂ ਬੋਲੀਆਂ ।
ਸਿਨਮੇ ਬਣ ਬਣ ਜਾਵੇਂ ਟੋਲੀਆਂ ।
ਦਰ ਦਰ ਭਟਕੇਂ ਗਲ ਪਾਵੇਂ ਝੋਲੀਆਂ।
ਬਣ ਮਸੰਦ ਖਿਡਾਵੇਂ ਡੋਲੀਆਂ*** ।
ਸਿੱਖਾ ਤੈਨੂੰ ਇਹ ਨਹੀਂ ਚੰਗਾ ।

ਕਬਰਾਂ ਪੂਜੇਂ ਚੜ੍ਹਾਵੇਂ ਰੋਟ ।
ਬਾਹਰੋਂ ਸਿੱਖ ਪਰ ਅੰਦਰੋਂ ਖੋਟ ।
ਦੇਵੀਆਂ ਦੀ ਤਕਾਵੇਂ ਓਟ ।
ਸਟਿਆਂ ਉਤੇ ਲਗਾਵੇਂ ਨੋਟ ।
ਸਿੱਖਾ ਤੈਨੂੰ ਇਹ ਨਹੀਂ ਚੰਗਾ ।

ਮੜੀਆਂ ਵਿਚ ਜਗਾਵੇਂ ਜੋਤਾਂ ।
ਕਰੇਂ ਸਰਾਧ ਖੁਆਵੇਂ ਪ੍ਰੋਹਤਾਂ ।
ਰਖੇਂ ਵਰਤ ਮਨਾਵੇਂ ਪ੍ਰੇਤਾਂ ।
ਭੂਤਾਂ ਕੋਲੋਂ ਚਾਹਵੇਂ ਮਨੌਤਾਂ ।
ਸਿੱਖਾ ਤੈਨੂੰ ਇਹ ਨਹੀਂ ਚੰਗਾ ।

ਨਸ਼ਿਆਂ ਨੇ ਐਸੀ ਮੱਤ ਮਾਰੀ ।
ਬੋਤਲ ਪੀ ਜਾਏਂ ਸਾਰੀ ਦੀ ਸਾਰੀ।
ਧੋਖਾ ਠੱਗੀ ਤੇ ਚੋਰੀ ਯਾਰੀ ।
ਨਿੰਦਾ ਕਰੇਂ ਤੇ ਦੇਵੇਂ ਗਾਰੀ ।
ਸਿੱਖਾ ਤੈਨੂੰ ਇਹ ਨਹੀਂ ਚੰਗਾ ।

ਘਰ ਦੀ ਨਾਰ ਤਿਆਗੇਂ ਅੰਧ ।
ਜੋੜੇਂ ਸਾਕਤਾਂ ਨਾਲ ਸਬੰਧ ।
ਠਗੀਆਂ ਖਾਤਿਰ ਮਾਰੇਂ ਪੰਧ ।
ਹਦਾਂ ਸਭੇ ਜਾਏਂ ਉਲੰਘ ।
ਸਿੱਖਾ ਤੈਨੂੰ ਇਹ ਨਹੀਂ ਚੰਗਾ ।

ਨਾਈ ਦੀ ਕੁਰਸੀ ਚੰਗੀ ਲਗੇ ।
ਆਕੜ ਆਕੜ ਬੈਠੇਂ ਅਗੇ ।
ਚੁਣ ਚੁਣ ਸੁੱਟੇਂ ਬੱਗੇ ਬੱਗੇ ।
ਸੜਕਾਂ ਵਿਚ ਫਿਰੇਂ ਬਿਨ ਪੱਗੇ ।
ਸਿੱਖਾ ਤੈਨੂੰ ਇਹ ਨਹੀਂ ਚੰਗਾ ।

ਮੁੜ ਮੁੜ ਫਿਰਨਾ ਏਂ ਅੰਮ੍ਰਿਤ ਛਕਦਾ
ਕੁਰਹਿਤਾਂ ਕਰਨੋਂ ਫੇਰ ਨਹੀਂ ਝਕਦਾ
ਪਾਪਾਂ ਦੀ ਪੰਡ ਸਿਰ ਤੇ ਚਕਦਾ ।
ਰਾਹ 'ਕਰਤਾਰ' ਦਾ ਕਿਉਂ
ਨਹੀਂ ਤਕਦਾ ।

ਭੁਲ ਬਖਸ਼ਾ ਕੇ ਬੰਦਾ ਬਣ ਜਾ !
ਕਢ ਦੇ ਜੀਵਨ ਵਿਚੋਂ ਮੰਦਾ ।
ਸਿੱਖਾ ਏਹੀ ਕੰਮ ਹੈ ਚੰਗਾ ।
ਸਿੱਖਾ ਏਹੀ ਕੰਮ ਹੈ ਚੰਗਾ ।



* ਬ੍ਰਾਹਮਣੀ ਰੀਤਾਂ ** ਦਾਨ ਪੁੰਨ *** ਭੂਤ ਪ੍ਰੇਤ ਦੇ ਚੱਕਰ ।

# ਸ਼ਹੀਦ

□ ਸ. ਕਰਤਾਰ ਸਿੰਘ 'ਬਲੱਗਣ'

ਉਨ੍ਹਾਂ ਲੋਕਾਂ ਦੀ ਮੰਜ਼ਲ ਦਾ ਰਾਹ ਸਿੱਧਾ,
ਵੱਲ ਜਿਨ੍ਹਾਂ ਨੂੰ ਆਇਆ ਸ਼ਹੀਦੀਆਂ ਦਾ ।
ਉਹ ਹੈ ਕੌਮ ਪੂੰਜ਼ੀਦਾਰ ਜ਼ਿੰਦਗੀ ਦੀ,
ਜਿਹਦੇ ਕੋਲ ਸਰਮਾਇਆ ਸ਼ਹੀਦੀਆਂ ਦਾ ।

ਮਿਲਦੇ ਮੌਤ ਨੂੰ ਗਲੀਂ ਜੋ ਹਾਰ ਪਾ ਕੇ,
ਜੀਵਨ ਵਿਚ ਨਹੀਂ ਉਨ੍ਹਾਂ ਦੀ ਹਾਰ ਵੇਖੀ ।
ਝੋਲੀ ਜਿਹਦੀ ਸ਼ਹੀਦਾਂ ਦੇ ਫੁੱਲ ਬਹੁਤੇ,
ਓਸੇ ਕੌਮ ਦੀ ਬਾਗੀਂ ਬਹਾਰ ਵੇਖੀ ।

ਹੁੰਦੇ ਕਦੀ ਮੁਹਤਾਜ ਨਹੀਂ ਦੀਵਿਆਂ ਦੇ,
ਹਰ ਇਕ ਮੱਸਿਆ ਉਨ੍ਹਾਂ ਦੀ ਚਾਨਣੀ ਏਂ ।
ਜਿਹੜੀ ਕੌਮ ਦੇ ਅਣਖੀ ਪਤੰਗਿਆਂ ਨੇ,
ਸੇਜ ਸ਼ਮ੍ਹਾਂ ਦੀ ਲਾਟ ਤੋਂ ਮਾਨਣੀ ਏਂ ।

ਬਣਦੇ ਕਦੇ ਇਤਿਹਾਸ ਨਹੀਂ ਏਸ ਗੱਲੇ,
(ਕਿ) ਅਸਾਂ ਰਾਜਿਆਂ ਦੇ ਏਨੇ ਪੂਰ ਜੰਮੇਂ ।
ਆਉਣ ਵਾਲੀਆਂ ਨਸਲਾਂ ਨੇ ਪੁਛਣਾ ਏਂ,
ਕਿਹੜੀ ਕੌਮ ਨੇ ਬਹੁਤੇ ਮਨਸੂਰ ਜੰਮੇਂ ।

ਬੇਗੁਨਾਹ ਮਾਸੂਮਾਂ ਦੀ ਰੱਤ ਪਾ ਪਾ,
ਵਰਕੇ ਜਿਨ੍ਹਾਂ ਇਤਿਹਾਸ ਦੇ ਰੰਗ ਲਏ ਨੇ ।
ਅੰਤ ਉਨ੍ਹਾਂ ਹੀ ਅੱਥਰੇ ਸਮੇਂ ਕੋਲੋਂ,
ਹੱਕ ਛਾਤੀਆਂ ਤਾਣ ਕੇ ਮੰਗ ਲਏ ਨੇ ।

ਧਵੇਂ ਮੰਨ ਲੈ ਸਮੇਂ ਦੇ ਝੱਖੜਾਂ ਨੇ,
ਓਸ ਕੌਮ ਦੀਆਂ ਹਿੱਕਾਂ ਕੂਲੀਆਂ ਦੇ ।
ਕਈ ਸਦੀਆਂ ਤੋਂ ਛਾਤੀ ਤੇ ਧਰੀ ਫਿਰਦੇ,
ਜੋ ਨਿਸ਼ਾਨ ਸਲੀਬਾਂ ਤੇ ਸੂਲੀਆਂ ਦੇ ।

ਕੌਮੇ ਮੇਰੀਏ ! ਸਮੇਂ ਨੇ ਢੋਲ ਮਾਰੇ,
ਭਾਵੇਂ ਉਨ੍ਹਾਂ ਵਿਚ ਤੇਰੀ ਆਵਾਜ਼ ਕੋਈ ਨਹੀਂ ।

ਜਿਹੜਾ ਮੁਰਦਿਆਂ ਤਾਈਂ ਨਚਾ ਸੱਕੇ,
ਕਿਸੇ ਕ਼ੋਲ ਤੇਰੇ ਵਰਗਾ ਸਾਜ਼ ਕੋਈ ਨਹੀਂ ।

ਝੱਖੜ ਲੱਖ ਝੁੱਲੇ, ਇਨਕਲਾਬ ਆਵੇ,
ਅਰਸ਼ ਫ਼ਰਸ਼ ਦੀ ਮਿੱਟੀ ਉੜਾਣ ਵਾਲਾ ।
ਤੇਰੇ ਸੁਹਣੇ ਸ਼ਹੀਦਾਂ ਦੇ ਖ਼ੂਨ ਉੱਤੇ,
ਕੋਈ ਨਹੀਂ ਜੰਮਿਆ ਧੂੜ ਵੀ ਪਾਣ ਵਾਲਾ ।

ਇਸ਼ਕ ਜਿਨ੍ਹਾਂ ਨੂੰ ਝੰਗਾਂ ਤੇ ਬੇਲਿਆਂ ਦਾ,
ਉਹ ਨਹੀਂ ਵੇਖਦੇ ਤਖਤ ਹਜ਼ਾਰਿਆਂ ਵੱਲ ।
ਕੱਚੇ ਘੜੇ ਤੇ ਤਰਨ ਦੀ ਚਾਹ ਜਿਹਨੂੰ,
ਕਦੇ ਪਰਤਦੇ ਨਹੀਂ ਕਿਨਾਰਿਆਂ ਵੱਲ ।

ਜਿਸਦਾ ਆਪਣਾ ਇਤਿਹਾਸ ਨਹੀਂ ਲੋਅ ਦੇਂਦਾ,
ਸੂਰਜ ਚੜ੍ਹਿਆਂ ਵੀ ਉਹਦੀ ਸਵੇਰ ਕੋਈ ਨਹੀਂ ।
ਜਿਹਦੇ ਕੋਲ ਨੇ ਮੜ੍ਹੀਆਂ ਸ਼ਹੀਦਾਂ ਦੀਆਂ,
ਓਸ ਕੌਮ ਲਈ ਕਿਤੇ ਹਨੇਰ ਕੋਈ ਨਹੀਂ ।

ਤਾਜ ਮਹਿਲਾਂ ਨੂੰ ਠੁੰਮਣੇ ਲੱਖ ਦੇਈਏ,
ਭੜਕ ਉਨ੍ਹਾਂ ਦੀ ਫੇਰ ਵੀ ਸੱਖਣੀ ਏ ।
ਢਠੀ ਕੰਧ ਸਰਹੰਦ ਦੀ ਹਸ਼ਰ ਤੀਕਰ,
ਉੱਚੀ ਪੱਗ ਪਰ ਕੌਮ ਦੀ ਰੱਖਣੀ ਏ ।

ਸਾਡੇ ਬਾਗ ਬਗੀਚੇ ਤੇ ਚਮਨ ਭਾਵੇਂ,
ਸਾਰੇ ਜਗਤ ਦੀ ਨਜ਼ਰ ਵਿਚ ਜਚ ਰਹੇ ਨੇ ।
(ਪਰ) ਜਲ੍ਹਿਆਂ ਵਾਲੇ ਤੇ ਗੁਰੂ ਕੇ ਬ਼ਾਗ ਅੰਦਰ,
ਖਿਜ਼ਾਂ ਵਿਚ ਵੀ ਖੇੜੇ ਨੱਚ ਰਹੇ ਨੇ ।

ਮੰਜ਼ਲ ਕਾਫਲੇ ਦੀ ਰਹਿੰਦੀ ਦੂਰ ਜੇਕਰ,
ਰਾਹੀ ਤਪਦੀਆਂ ਰੇਤਾਂ ਦਾ ਰੁੱਕ ਜਾਂਦਾ ।
ਤਰਦਾ ਬੇੜਾ ਆਜ਼ਾਦੀ ਦਾ ਕਿਵੇਂ, ਜੇਕਰ,
ਨੀਰ ਉਬਲਦੀ ਦੇਗ ਦਾ ਸੁੱਕ ਜਾਂਦਾ ।

ਬਹਿ ਕੇ ਦਿੱਲੀ ਦੇ ਵਿਚ ਕਸ਼ਮੀਰ ਖਾਤਰ,
ਜੇ ਕੋਈ ਠੀਕਰਾ ਸੀਸ ਦਾ ਫੋੜਦਾ ਨਾ ।
ਟੁਟਦੇ ਸਮੇਂ ਦੇ ਤਾਣਿਆਂ ਵਿਚ ਕੋਈ,
ਤੰਦ ਦਿੱਲੀ ਕਸ਼ਮੀਰ ਦੀ ਜੋੜਦਾ ਨਾ ।

ਅਮਰ ਰਹਿੰਦੀਆਂ ਜੱਗ ਤੇ ਉਹ ਕੌਮਾਂ,
ਜਿਹਦੇ ਬੀਰ ਕਿਧਰੇ ਘਾਲਾਂ ਘਾਲਦੇ ਨੇ।
ਛੰਨੇ ਖੋਪੜੀ ਦੇ ਫੜਕੇ ਪੁੱਤ ਜਿਸਦੇ,
ਆਪਣੀ ਕੌਮ ਨੂੰ ਅੰਮ੍ਰਿਤ ਪਿਆਲਦੇ ਨੇ।

ਉਹ ਨਹੀਂ ਕੌਮ ਖੇਰੂੰ ਖੇਰੂੰ ਹੋ ਸਕਦੀ,
ਪਾਈਆਂ ਕਿਸੇ ਨਹੀਂ ਉਹਦੀਆਂ ਵੰਡੀਆਂ ਨੇ।
ਬੰਦ ਬੰਦ ਕਟਵਾ ਕੇ ਜਿਹਦੇ ਬੀਰਾਂ,
ਸਾਰੀ ਕੌਮ ਦੀਆਂ ਆਂਦਰਾਂ ਗੰਢੀਆਂ ਨੇ।

ਫਲਦੇ ਫੂਲਦੇ ਨੇ ਕੌਮਾਂ ਦੇ ਬਿਰਛ ਉਹੋ,
ਕੌਮਾਂ ਉਨ੍ਹਾਂ ਦੀਆਂ ਛਾਵੇਂ ਬਹਿੰਦੀਆਂ ਨੇ।
ਵਿਚ ਔੜ ਦੇ ਵੀ ਜੜ੍ਹਾਂ ਜਿਨ੍ਹਾਂ ਦੀਆਂ,
ਨਾਲ ਰੱਤ ਦੇ ਗਿੱਲੀਆਂ ਰਹਿੰਦੀਆਂ ਨੇ।

ਉਸੇ ਕੌਮ ਦੇ ਬੁਰਜ ਅਟਲ ਰਹਿਣੇ,
ਮਾਲਕ ਉਹੋ ਅਟਾਰੀਆਂ ਵੱਡੀਆਂ ਦੀ।
ਫੁੱਲਾਂ ਜਿਹੇ ਮਲੂਕੜੇ ਲਾਲ ਜਿਸਦੇ,
ਨੀਂਹਾਂ ਵਿਚ ਪਾਂਦੇ ਰੋੜੀ ਹੱਡੀਆਂ ਦੀ।

ਸਦੀਆਂ ਤੀਕ ਉਹੋ ਝੰਡੇ ਝੂਲਦੇ ਨੇ,
ਉਹੋ ਪਰਚਮ ਆਕਾਸ਼ ਤੇ ਫੜਕਦੇ ਨੇ।
ਜਿਸ ਵਿਚ ਨਾੜ ਸ਼ਹੀਦਾਂ ਦੀ ਚਲਦੀ ਏ,
ਜਿਸ ਵਿਚ ਦਿਲ ਸ਼ਹੀਦਾਂ ਦੇ ਧੜਕਦੇ ਨੇ।

ਬੋਲਣ ਨਾਲ ਨਾ ਕਿਸੇ ਦੀ ਬਣੀ ਵਡੋਂ,
ਗੱਲਾਂ ਕਿਸੇ ਨਹੀਂ ਸੁਣਨੀਆਂ ਕਹਿਣੀਆਂ ਨੇ।
ਤੇਗਾਂ, ਫਾਂਸੀਆਂ, ਗੋਲੀਆਂ, ਸੂਲੀਆਂ ਤੋਂ,
ਅੰਤ ਸਮੇਂ ਸ਼ਹਾਦਤਾਂ ਲੈਣੀਆਂ ਨੇ।

ਕਦਰ ਜ਼ਿੰਦਗੀ ਦੀ ਉਹੋ ਪਾ ਸਕੇ,
ਜਿਹੜੀ ਕੌਮ ਨੂੰ ਮਰਨ ਦਾ ਝਲ ਪੈ ਜਾਏ।
ਪੈਂਦਾ ਅੰਤ ਨੂੰ ਮੁੱਲ ਕੁਰਬਾਨੀਆਂ ਦਾ,
ਭਾਵੇਂ ਅਜ ਪੈ ਜਾਏ ਭਾਵੇਂ ਕਲ ਪੈ ਜਾਏ।



# ★ ਸ਼ਹੀਦ ਊਧਮ ਸਿੰਘ ★

ਸ. ਕਰਤਾਰ ਸਿੰਘ 'ਬਲੱਗਣ'

ਊਧਮ ਸਿੰਘ ਸਰਦਾਰ ਨੇ ਮਾਰ ਗੋਲੀ,
ਡਿੱਠਾ ਜਦੋਂ ਮੂਜ਼ੀ ਹਿਲਣੋ ਰਹਿ ਗਿਆ ਏ ।
ਲੱਗਾ ਕਹਿਣ ਨੀ ਅਣਖ਼ੇ ਪੰਜਾਬ ਦੀਏ,
ਤੇਰਾ ਕਰਜ਼ ਮੇਰੇ ਸਿਰ ਤੋਂ ਲਹਿ ਗਿਆ ਏ ।

ਪੰਜ ਵਾਰ ਪਸਤੌਲ ਨੂੰ ਚੁੰਮ ਕੇ ਤੇ,
ਕਿਹਾ ਤੇਰਾ ਸਤਿਕਾਰ ਰਵਾ ਸੱਜਣਾ ।
ਵੀਹ ਵਰੇ ਤੈਨੂੰ ਹਿੱਕ ਤੇ ਧਰੀ ਫਿਰਿਆ,
ਲੱਗਾ ਹੋਣ ਅੱਜ ਤੈਥੋਂ ਜੁਦਾ ਸੱਜਣਾ ।

ਮੇਰਾ ਕਰਜ਼ ਲੁਹਾਣ ਵਿਚ ਹੱਥ ਤੇਰਾ,
ਮੇਰੀਆਂ ਤੂੰ ਲਾਹੀਆਂ ਜ਼ਿੰਮੇਵਾਰੀਆਂ ਨੇ ।
ਸਦਾ ਤੇਰੇ ਤੇ ਮਾਨ ਹੈ ਅਣਖੀਆਂ ਨੂੰ,
ਮਰਦਾਂ ਨਾਲ ਤਿਰੀਆਂ ਮੁੱਢੋਂ ਯਾਰੀਆਂ ਨੇ ।

ਟੋਟਾ ਲੋਹੇ ਦਾ ਆਖਦੇ ਲੋਕ ਤੈਨੂੰ,
ਪਰ ਤੂੰ ਆਪਣੀ ਬੇਦਰਦੀ ਤੇ ਮਾਨ ਕਰਨੈ ।
ਭਾਵੇਂ ਚੰਦਰੀ ਮੌਤ ਦਾ ਰੂਪ ਹੈਂ ਤੂੰ,
(ਪਰ) ਕਦੇ ਕਦੇ ਤੂੰ ਜ਼ਿੰਦਗੀ ਵੀ ਦਾਨ ਕਰਨੈ ।

ਜਿਹੜੀ ਅੱਜ ਪਿਆਲੀ ਮੈਂ ਰੱਤ ਤੈਨੂੰ,
ਸਮਝੀਂ ਜਾਮ ਇਹ ਅਣਖੀ ਸ਼ਰਾਬੀਆਂ ਦੇ ।
ਸੀਨੇ ਏਸ ਕੰਮਬਖਤ ਦੇ ਛੇਕ ਪਾ ਕੇ,
ਸੀਤੇ ਦਿਲ ਤੂੰ ਲੱਖਾਂ ਪੰਜਾਬੀਆਂ ਦੇ ।

ਆਖੀਂ ਧੌਣ ਉੱਚੀ ਕਰਕੇ ਉਮਰ ਸਾਰੀ,
ਕਿ ਕਿਸੇ ਮਰਦ ਨੇ ਮੈਨੂੰ ਵੰਗਾਰਿਆ ਸੀ ।
ਜਿਦੇ ਨਾਲ ਕਰੋੜਾਂ ਦੀ ਅਣਖ ਜੀਅ ਪਈ,
ਇਕ ਮੈਂ ਐਸੇ ਮਰ ਜਾਣੇ ਨੂੰ ਮਾਰਿਆ ਸੀ ।

ਫਿਰ ਪਸਤੌਲ ਫੜਾ ਕੇ ਕਹਿਣ ਲਗਾ,
ਓ ਵਪਾਰੀਓ ! ਸਾਵਾਂ ਵਿਹਾਰ ਕਰ ਲਓ ।
ਆਓ ਬੁਜ਼ਦਿਲੋ, ਮਾਰ ਲਓ ਹੱਥ ਕੜੀਆਂ,
ਚਿਤ ਕਰੇ ਤਾਂ ਸੀਨੇ ਤੇ ਵਾਰ ਕਰ ਲਓ ।

ਪਾ ਕੇ ਘੂਰੀਆਂ ਵੇਖੋ ਨਾ ਸੜੇ ਮੱਥੇ,
ਮੈਂ ਕੋਈ ਕਿਲਾ ਤੁਹਾਡਾ ਨਹੀਂ ਤੋੜਿਆ ਏ।
ਇਹਨੂੰ ਸਮਝੋ ਨਾ ਦੋਸਤੋ ਨਵੀਂ ਭਾਜੀ,
ਅਜੇ ਸਾਂਵਾਂ ਨਿਉਂਦਰਾ ਮੈਂ ਮੋੜਿਆ ਏ।

ਲੈਣਾ ਲਓ, ਦੇਣਾ ਦਿਓ ਖ਼ੁਦਗਰਜ਼ੋ!
ਕਿਹੜੀ ਗੱਲ ਉਤੇ ਚੀਣਾਂ ਛਟਦੇ ਓ।
ਬਦਲੇ ਸੈਆਂ ਨਿਰਦੋਸ਼ਾਂ ਦੇ ਇਕ ਮੋਇਐ,
ਤੁਸੀਂ ਅਜੇ ਵੀ ਨੱਕ ਪਏ ਵੱਟਦੇ ਓ।

ਭਗਤ ਸਿੰਘ ਹੁੰਦਾ ਜੇਕਰ ਥਾਂ ਮੇਰੀ,
ਪਿਛਲੇ ਵਹੀ ਖਾਤੇ ਸਾਰੇ ਫੋਲ ਲੈਂਦਾ।
ਜਲ੍ਹਿਆਂ ਵਾਲੇ ਦੇ ਬਾਗ ਤੋਂ ਸਾਂਵੀਆਂ ਉਹ,
ਲਾਸ਼ਾਂ ਗਿਣ ਲੈਂਦਾ ਲਹੂ ਤੋਲ ਲੈਂਦਾ।

ਸਾਡੀ ਗ਼ੈਰਤ ਨੂੰ ਗੋਲੀਆਂ ਮਾਰੀਆਂ ਸੂ,
ਛੇਕੋ ਛੇਕ ਪੰਜਾਬ ਦੀ ਪੌਣ ਹੋ ਗਈ।
(ਪਰ) ਦੇ ਕੇ ਸੀਸ ਮੈਂ ਇੰਜ ਮਹਿਸੂਸ ਕਰਨਾ,
ਉੱਚੀ ਪੰਜਾਂ ਦਰਿਆਵਾਂ ਦੀ ਧੌਣ ਹੋ ਗਈ।

ਗਈ ਹੋਈ ਆਜ਼ਾਦੀ ਤਾਂ ਪਰਤ ਆਉਂਦੀ,
ਰਹਿੰਦਾ ਸਦਾ ਗ਼ੁਲਾਮੀ ਦਾ ਪੱਖ ਵੀ ਨਹੀਂ।
(ਪਰ) ਜਿਹੜੀ ਕੌਮ ਨੇ ਅਣਖ ਗੁਆ ਛੱਡੀ,
ਉਹਦੇ ਕੋਲ ਸਮਝੋ ਰਿਹਾ ਕੱਖ ਵੀ ਨਹੀਂ।

ਚਾਨਣ-ਵੀਰ ਗੁਆ ਕੇ ਜਿਨ੍ਹਾਂ ਹਥੋਂ,
ਰੋ ਰੋ ਅੱਖੀਆਂ ਦਾ ਨੂਰ ਖੋਰਿਆ ਸੀ।
ਉਨ੍ਹਾਂ ਸੈਂਕੜੇ ਭੈਣਾਂ ਨਮਾਣੀਆਂ ਨੇ,
ਮੈਨੂੰ ਦੇ ਦੇ ਅਸੀਸਾਂ ਤੋਰਿਆ ਸੀ।

ਜਿਹੜੀ ਮਾਂ ਨੇ ਨੂੰਹ ਦੇ ਬਾਗ ਜੋਗਾ,
ਪਲਕਾ ਜਿਹਾ ਨਿੱਕਾ ਸੂਤਰ ਕਤਿਆ ਸੀ।
ਬਦਲਾ ਪੁੱਤ ਦਾ ਲੈਣ ਲਈ ਓਸ ਮੈਨੂੰ,
ਮਾਂ ਦੇ ਦੁਧ ਦਾ ਵਾਸਤਾ ਘੱਤਿਆ ਸੀ।

ਥਿਤ ਲਾਵਾਂ ਦੀ ਗਿਣਦੀ ਮੁਟਿਆਰ ਜਿਹੜੀ,
ਜਿਦ੍ਹੀ ਮਾਂਗ ਨਾ ਜੂਠਾ ਸੰਧੂਰ ਕੀਤਾ।
ਮਹਿੰਦੀ ਖੂਣੋਂ ਉਹਦੇ ਹਥਾਂ ਕੋਰਿਆਂ ਨੇ,
ਇਹਦੀ ਰੱਤ ਲਈ ਮੈਨੂੰ ਮਜਬੂਰ ਕੀਤਾ।

ਪੰਜ ਪੀਰ ਨੇ ਪੰਜ ਦਰਿਆ ਸਾਡੇ,
ਉਹਨਾਂ ਕਿਹਾ ਸੀ ਥਾਪੜਾ ਮਾਰ ਕੇ ਤੇ,
ਸਾਡੀ ਅਣਖ ਦਾ ਨੀਰ ਹੰਗ਼ਾਲ ਘਤੇ,
ਪਰਤੀਂ ਪੁੱਤਰਾ ਉਹਨੂੰ ਨਤਾਰ ਕੇ ਤੇ।

ਬੱਧਾ ਅਣਖ ਦਾ ਸਾਗਰ ਮੈਂ ਚੀਰ ਆਇਆਂ,
ਕਦੀ ਪੈਰ ਪੰਜਾਬ ਤੋਂ ਕੱਢਦਾ ਨਾਂਹ।
ਪਰ ਜਾਣਾ ਪੈਂਦਾ ਜੇ ਨਰਕ 'ਚ ਮਗਰ ਇਹਦੇ,
ਤਾਂ ਵੀ ਬਦਲਾ ਸ਼ਹੀਦਾਂ ਦਾ ਛੱਡਦਾ ਨਾਂਹ।

ਰੱਸਾ ਫ਼ਾਂਸੀ ਦਾ ਪਾ ਕੇ ਗੱਲ ਆਪਣੇ,
ਗਿਲਾ ਦੂਰ ਕੀਤਾ ਮੋਇਆਂ ਹਾਣੀਆਂ ਦਾ।
ਕੀਤਾ ਮਾਂ ਪੰਜਾਬਣ ਦਾ ਦੁੱਧ ਸਫਲਾ,
ਕੀਤਾ ਨੀਰ ਸਫ਼ਲਾ ਪੰਜਾਂ ਪਾਣੀਆਂ ਦਾ।

ਊਧਮ ਸਿੰਘ ਜੰਮਦੇ ਮਰਦੇ ਲੱਖ ਰਹਿਸਣ,
ਮੌਤ ਜ਼ਿੰਦਗੀ ਦੀ ਗੱਡੀ ਥਮਣੀ ਨਹੀਂ।
ਰੱਖੇ ਅਣਖ ਪੰਜਾਬ ਦੀ ਰੱਬ ਸੱਚਾ,
ਜੇ ਇਹ ਮਰ ਗਈ ਪਰਤ ਕੇ ਜੰਮਣੀ ਨਹੀਂ।

ਬਾਗ ਜਲ੍ਹਿਆਂ ਵਾਲੇ ਦੇ ਫੁਲ ਕਲੀਆਂ,
ਮਿਧੇ ਜੋ ਗੋਰੇ ਸ਼ਾਹੀ ਅੱਡੀਆਂ ਨੇ,
ਮੈਨੂੰ ਇਸ ਤਰ੍ਹਾਂ ਜਾਪਦੇ ਅਜ ਉਥੇ,
ਸੁੱਕੇ ਟਹਿਣਾਂ ਕਰੂੰਬਲਾਂ ਕਢੀਆਂ ਨੇ।

ਲੜਿਆ ਨਾਲ ਹਨੇਰੀਆਂ ਡਾਹ ਛਾਤੀ,
ਹੁਣ ਇਹ ਝਖੜ ਪਰ ਪਰਤ ਕੇ ਵਗਣਾ ਨਹੀਂ।
ਠੰਡਾ ਹੋ ਕੇ ਚਲਿਆ ਜੱਗ ਉਤੋਂ,
ਮੈਨੂੰ ਮੜ੍ਹੀ ਦਾ ਸੇਕ ਵੀ ਲਗਣਾ ਨਹੀਂ।

★

# ✸ ਸ਼ਹੀਦਾਂ ਦਾ ਸੁਨੇਹਾ ✸

□ ਸ. ਗੁਰਦਿਤ ਸਿੰਘ 'ਕੁੰਦਨ'

ਸੜ੍ਹ ਚੁੱਕੇ ਪ੍ਰਵਾਨਿਆਂ ਦੇ, ਦੇਸ਼ ਆਵਣ ਵਾਲਿਓ !
ਝੜ ਚੁੱਕੇ ਫੁੱਲਾਂ ਤੇ ਬਹਿ ਕੇ, ਸੱਦ ਪਾਵਣ ਵਾਲਿਓ !
ਮੁਕ ਚੁੱਕੇ ਰਾਹੀਆਂ ਨੂੰ, ਰੋ ਰੋ ਕੇ ਬੁਲਾਵਣ ਵਾਲਿਓ !
ਲੁਕ ਚੁੱਕੇ ਪ੍ਰਦੇਸੀਆਂ ਦੇ, ਗੀਤ ਗਾਵਣ ਵਾਲਿਓ !

ਇਹ ਸਾਜ਼ ਦਿਲ ਦਾ ਤੋੜ ਕੇ, ਤੇ ਬੰਦ ਕਰ ਕੇ ਗੀਤ ਨੂੰ ।
ਖ਼ਾਮੋਸ਼ ਹੰਝੂ ਪੂੰਝ ਕੇ, ਤੇ ਛੱਡ ਝੂਠੀ ਪ੍ਰੀਤ ਨੂੰ ।
ਲਓ ਖ਼ਾਕ ਸਾਡੀ ਦੀ ਭਬੂਤੀ, ਪਿੰਡਿਆਂ ਨੂੰ ਲਾ ਲਵੋ ।
ਹਾਰ ਪਰੋ ਕੇ ਹੱਡੀਆਂ ਦੀ, ਹੀਰਿਓ ! ਗਲ ਪਾ ਲਵੋ ।

ਸੀਨਿਆਂ ਵਿਚ ਸਾਂਭ ਲਉ, ਇਹ ਫੱਟ ਇਕ ਇਕ ਅੰਗ ਦੇ ।
ਖ਼ੂਨ ਦੇ ਵਿਚ ਰੰਗ ਲੋ, ਚੋਲੇ ਮਜੀਠੀ ਰੰਗ ਦੇ ।
ਦੁਨੀਆਂਦਾਰੋ ! ਵੇਸ ਆਪਣਾ, ਜੋਗੀਆਂ ਦਾ ਕਰ ਲਵੋ ।
ਅੱਗ ਸਾਡੀ ਚਿਖਾ ਦੀ ਨੂੰ, ਹੰਝੂਆਂ ਵਿਚ ਭਰ ਲਵੋ ।

ਗਲੀਆਂ 'ਚ ਫਿਰ ਫਿਰ ਪੰਥ ਅੱਗੇ, ਦਰਦ ਸਾਡਾ ਫੋਲਣਾ ।
ਇਹ ਤੜਪ ਦਿਲ ਦੀ ਦਸਣੀ, ਇਹ ਭੇਤ ਗੁੱਝਾ ਖੋਹਲਣਾ ।
ਆਇਆ ਸਮਾਂ ਪ੍ਰਭਾਤ ਦਾ, ਸੰਸਾਰ ਸਾਰਾ ਜਾਗਿਆ ।
ਰਾਹੀ ਨੇ ਰਸਤੇ ਪੈ ਗਏ, ਮੰਜ਼ਲ ਤੇ ਤੁਰ ਪਏ ਕਾਫਲੇ ।
ਕਿਰਸਾਨ ਦੇ ਬਲਦਾਂ ਦੀਆਂ, ਖੇਤਾਂ 'ਚ ਵੱਜਣ ਟੱਲੀਆਂ ।

ਕਿਸਮਤ ਨੂੰ ਭਾਲਣ ਕੁੱਲੀਆਂ ਚੋਂ ਨਿਕਲੇ ਮਜ਼ਦੂਰ ਨੇ ।
ਛਾਲੇ ਦਿਲਾਂ ਦੇ ਫਿਸ ਕੇ ਅਜ ਹੋ ਚਲੇ ਨਾਸੂਰ ਨੇ ।
ਹਿੰਮਤ ਕਰੋ ! ਹਿੰਮਤ ਕਰੋ !! ਕਿਧਰੇ ਮਧਾਣੀ ਬੋਲਦੀ ।
ਉਹ ਦੁੱਧ ਚੋਂ ਤਕਦੀਰ ਦਾ, ਮੱਖਣ ਪਈ ਏ ਰੋਲਦੀ ।

ਰੰਗ ਰਾਣੀ ਰਾਤ ਨੂੰ, ਕੁਰਬਾਨੀਆਂ ਨੇ ਲਾ ਗਈਆਂ ।
ਤਾਰਿਆਂ ਦੇ ਖ਼ੂਨ ਚੋਂ, ਨਜ਼ਰੀਂ ਸੁਆਵਾਂ ਆ ਗਈਆਂ ।
ਤਰੇਲ ਦਾ ਤੁਪਕਾ, ਅਕਾਸ਼ਾਂ ਵਿਚ ਉਡਣਾ ਚਾਂਹਵਦਾ ।
ਅੱਜ ਇਹਨੂੰ ਬਿਜਲੀਆਂ ਦਾ, ਦੇਸ ਕਿੰਨਾ ਭਾਂਵਦਾ ।

ਸੁੱਤੀਆਂ ਲਹਿਰਾਂ ਦੇ ਵਿਚ, ਅਰਮਾਨ ਪੈਦਾ ਹੋ ਗਏ ।
ਪਾਣੀ ਦੀ ਇਕ ਇਕ ਬੂੰਦ ਵਿਚ, ਤੂਫਾਨ ਪੈਦਾ ਹੋ ਗਏ ।

ਨੱਚ ਪਏ ਮੈਦਾਨ ਵਿਚ, ਕੁਦਰਤ ਦੇ ਸਾਰੇ ਸਾਜ਼ ਨੇ।
ਮੁਰਦੀਆਂ ਆਸਾਂ ਨੇ ਛੇੜੇ, ਜ਼ਿੰਦਗੀ ਦੇ ਸਾਜ਼ ਨੇ।
ਮਸਤਾਨਿਆਂ ਦੇ ਕਾਫਲੇ ! ਦੀਵਾਨਿਆਂ ਦੇ ਕਾਫਲੇ !!

ਉੱਠ ਜਾਗ ਤੂੰ ! ਉੱਠ ਜਾਗ ਤੂੰ !! ਇਹ ਸੌਣ ਦਾ ਵੇਲਾ ਨਹੀਂ।
ਇਹ ਰੰਗ ,ਰਲੀਆਂ ਦਾ ਸਮਾਂ ਨਹੀਂ, ਗਾਉਣ ' ਵੇਲਾ ਨਹੀਂ।
ਆਫ਼ਤਾਂ ਨੇ ਘੇਰਿਆ ਅੱਜ, ਆਸ਼ਯਾਨਾ ਏ ਤੇਰਾ।
ਮਿੱਤਰ ਕੋਈ ਨਹੀਂ ਪੰਛੀਆ ! ਵੈਰੀ ਜ਼ਮਾਨਾ ਏ ਤੇਰਾ।

ਸਿਰ ਤੇ ਨੇ ਇੱਲਾਂ ਭੌਂਦੀਆਂ, ਖਾਣਾ ਉਹ ਤੈਨੂੰ ਚਾਹੁੰਦੀਆਂ।
ਹੇਠਾਂ ਖਲੋਤੇ ਚਾੜ੍ਹ ਕੇ, ਚਿੱਲੇ ਸ਼ਿਕਾਰੀ ਤੀਰ ਨੇ।
ਮੇਟਣਾ ਚਾਹੁੰਦੇ ਜੋ ਦੁਨੀਆਂ ਤੋਂ ਤੇਰੀ ਤਸਵੀਰ ਨੇ।

ਬੱਚੇ ਤੇਰੇ ਚਿਚਲਾਣਗੇ, ਕੀ ਆਲ੍ਹਣੇ ਚੋਂ ਖਾਣਗੇ।
ਭੁਖੇ ਕਦੋਂ ਤਕ ਜੀਣਗੇ ? ਮਾਸੂਮ ਇਹ ਮਰ ਜਾਣਗੇ।
ਦੇਰ ਨਾ ਲਾ, ਖ਼ੌਫ ਨਾ ਖਾ, ਉਠ ਜਾ, ਚੋਗਾ ਲਿਆ।
ਤੂੰ ਏਂ ਸਾਨੂੰ ਮੌਤ ਦਾ ਕੋਈ ਵਪਾਰੀ ਜਾਪਦਾ।
ਤੂੰ ਏਂ ਸਾਨੂੰ ਓਸ 'ਮਾਹੀ' ਦਾ ਪੁਜਾਰੀ ਜਾਪਦਾ।

ਜਿਸਦੀਆਂ ਚਿੜੀਆਂ ਨੇ ਬਾਜ਼ਾਂ ਦੇ ਲਹੂ ਸਨ ਪੀ ਲਏ।
ਫੱਟ ਸੀਨੇ ਦੇ ਸੀ 'ਤੀਰਾਂ' ਨਾਲ ਜਿਸਨੇ ਸੀਅ ਲਏ।
ਬਾਜ਼ ਦੀ ਸ਼ਕਤੀ ਤੇਰੇ ਵਿਚ ਹੌਂਸਲਾ ਉੱਕਾਬ ਦਾ।
ਖ਼ੂਨ ਤੇਰੀਆਂ ਰਗਾਂ ਦੇ ਵਿਚ, ਜਾਪਦਾ ਪੰਜਾਬ ਦਾ।
ਹੁਣ, ਹੌਸਲਾ ਨਾ ਹਾਰ ਤੂੰ, ਐਸੀ ਉਡਾਰੀ ਮਾਰ ਤੂੰ।

ਪਰਾਂ ਦੀ ਜੁੰਬਸ਼ ਤੇਰੀ ਭੁਚਾਲ ਪੈਦਾ ਕਰ ਦਏ।
ਮੌਤਾਂ ਤੋਂ ਕਾਹਲੀ ਹਵਾ ਵਿਚ, ਚਾਲ ਪੈਦਾ ਕਰ ਦਏ।
ਏਧਰ ਸ਼ਿਕਾਰੀ ਨੂੰ ਰਹੇ ਨਾ ਹੋਸ਼ ਤੀਰ ਕਮਾਨ ਦੀ।
ਤੇ ਬਸ ਓਧਰ ਪੈ ਜਾਏ, ਇੱਲਾਂ ਨੂੰ ਆਪਣੀ ਜਾਨ ਦੀ।

ਦੇਣਾ ਸੁਨੇਹਾ ਹੋਰ ਵੀ, ਦਿਲ ਰੱਖ ਦੇਣਾ ਫੋਲ ਕੇ।
ਡੋਬ ਦੇਣਾ ਦਰਦ ਵਿਚ, ਇਉਂ ਹੰਝੂਆਂ ਨੂੰ ਡੋਲ੍ਹ ਕੇ।
ਰੂਹਾਂ ਜਦੋਂ ਦਸਮੇਸ਼ ਦੇ ਦਰਬਾਰ ਵਿਚ ਨੇ ਜਾਂਦੀਆਂ।
ਇਹ ਬੋਲ ਉਸ ਮਾਲੀ ਦੇ ਮੂੰਹੋਂ, ਆਪ ਸੁਣ ਕੇ ਆਂਦੀਆਂ।

'ਦਿਲ ਦੀ ਧਰਤੀ ਦੇ ਉਤੇ, ਲਾਇਆ ਮੈਂ ਜਿਹੜੇ ਬਾਗ ਨੂੰ।
ਬੱਚਿਆਂ ਦਾ ਖ਼ੂਨ, ਪਾਇਆ ਸੀ, ਮੈਂ ਜਿਹੜੇ ਬਾਗ ਨੂੰ।

ਮਾਂ ਗੁਜਰੀ ਵਰਗੀਆਂ, ਬਣੀਆ ਸੀ ਜਿਸਦੀਆਂ ਮਾਲਣਾਂ।
ਜਿਸ ਦਿਆਂ ਫੁੱਲਾਂ ਦੀ ਕੀਤੀ, ਰੱਤ ਪਾ ਪਾ ਪਾਲਣਾ।

ਮਨ ਦੀ ਮਸਤੀ ਜਿਹਦੇ ਲਈ, ਮੈਂ ਲੁਟਾਂਦਾ ਸਾਂ ਰਿਹਾ।
ਕੰਡਿਆਂ ਤੇ ਲੇਟ ਕੇ ਵੀ, ਮੁਸਕਾਂਦਾ ਸਾਂ ਰਿਹਾ।
ਪ੍ਰੀਤ ਦੇ ਭੌਰਾਂ ਦੀਆਂ, ਗੂੰਜਾਂ ਸੀ ਜਿਸ ਵਿਚ ਪੈਂਦੀਆਂ।
ਬੁਲਬਲਾਂ ਨੰਦ-ਲਾਲ ਜੇਹੀਆਂ, ਗੌਂਦੀਆਂ ਸੀ ਰਹਿੰਦੀਆਂ।

ਜਿਹਦੀਆਂ ਛਾਵਾਂ 'ਚ ਕੋਇਲਾਂ ਕੁਮਰੀਆਂ ਆਬਾਦ ਸੀ।
ਕੋਲ ਜਿਸ ਦੇ ਭੁੱਲ ਕੇ ਨਾ ਫਟਕਦਾ ਸਯਾਦ ਸੀ।
ਗਈਆਂ ਬਹਾਰਾਂ ਉਹਦੀਆਂ, ਆਏ ਖਿਜ਼ਾਂ ਦੇ ਦੌਰ ਨੇ।
ਸੂਲਾਂ ਤੇ ਰੋਂਦੇ ਫੂਲ ਨੇ, ਫੂਲਾਂ ਤੇ ਰੋਂਦੇ ਭੌਰ ਨੇ।

ਫੁਲਿਆ ਬੈਠਾ ਏਂ ਪਰ ਤੂੰ, ਦਸ ਕਿਹੜੀ ਸ਼ਾਨ ਤੇ,
ਪੈਰਾਂ 'ਚ ਪਈਆਂ ਬੇੜੀਆਂ, ਪਰ ਹੈ ਨਿਗਾਹ ਅਸਮਾਨ ਤੇ।
ਉਠ ! ਤੂੰ ਵੀ ਤੋੜ ਲੈ, ਹੁਣ ਆਪਣੀ ਜ਼ੰਜੀਰ ਨੂੰ।
ਖੂਨ ਦੇ ਨਾਲ ਫਿਰ ਬਣਾ ਲੈ, ਮਿਟ ਚੁਕੀ ਤਸਵੀਰ ਨੂੰ।

ਮਰਦਾਂ ਦਾ ਜੀਵਨ ਜੀ ਤੂੰ, ਸ਼ੇਰਾਂ ਦਾ ਜੀਵਨ ਜੀ ਤੂੰ।
ਦਸ ਕਾਹਦਾ ਮਾਰਦਾ, ਪਾਲਾ ਏ ਤੇਰੀ ਜਾਨ ਨੂੰ।
ਸੇਕ ਸਾਡੀ ਚਿਖਾ ਦਾ, ਕਾਫੀ ਲਹੂ ਗਰਮਾਨ ਨੂੰ।
ਪਾ ਲੈ ਤੂੰ ਬਾਣਾ ਕੇਸਰੀ, ਚੜ੍ਹ ਜਾ ਤੂੰ ਘੋੜੀ ਮੌਤ ਦੀ।

ਅਣਖ ਅਪਣੀ ਅਣਖੀਆ ! ਤੂੰ ਫੇਰ ਮੁੜ ਕੇ ਪਾਲ ਲੈ।
'ਚੇਲਿਆਂ ਵਾਲੀ' ਦੀ, ਮਿੱਟੀ ਚੋਂ ਗਵਾਚੀ ਭਾਲ ਲੈ।
ਮੌਤ ਦੁਸ਼ਮਣ ਦੀ, ਬਣੇਗਾ ਸੁਪਨਾ ਤੇਰੀ ਜਾਗ ਦਾ।
ਟਾਪ ਤੇਰੇ ਘੋੜਿਆਂ ਦੀ, ਸਾਜ਼ ਮਾਰੂ-ਰਾਗ ਦਾ।

ਜਮਨਾ ਕਿਨਾਰੇ ਗੂੰਜ ਜਦ, ਜੈਕਾਰਿਆਂ ਦੀ ਆਏਗੀ।
ਸਾਡੀਆਂ ਰੂਹਾਂ ਨੂੰ ਕੋਈ, ਠੰਢ ਜਿਹੀ ਪੈ ਜਾਏਗੀ।



# † ਸ਼ਹੀਦ ਗਰਜਾ ਸਿੰਘ–ਬੋਤਾ ਸਿੰਘ †

□ ਅਤਰ ਸਿੰਘ 'ਨੀਰ' ਦਿੱਲੀ

ਅਨੰਦਪੁਰੀ ਦੇ ਵਾਸੀ ਸਤਿਗੁਰ, ਨੇ ਜਦ ਸਾਜੀ ਸਿੱਖੀ।
ਲੂੰ ਲੂੰ ਉਸਦੇ ਉਤੇ ਹੈਸੀ, ਇਹ ਗੱਲ ਏਦਾਂ ਲਿਖੀ।

ਸਿਦਕ ਸਬੂਰੀ ਅਣਖ-ਆਨ ਨੂੰ, ਸਦਾ ਹੀ ਕਰਨਾ ਉੱਚਾ।
ਦੀਨ ਹੀਨ ਦੀ ਰਖਿਆ ਕਰਨੀ, ਸਭ ਕੰਮਾਂ ਤੋਂ ਸੁੱਚਾ।

ਸਦਾ ਬੁਲੰਦ ਧਰਮ ਦਾ ਝੰਡਾ, ਵਿਚ ਅਕਾਸ਼ਾਂ ਕਰਨਾ।
ਝੁਕਣਾ ਜ਼ੁਲਮ ਦੇ ਅਗੇ ਨਹੀਂ ਹੈ, ਨਹੀਂ ਜ਼ੁਲਮ ਤੋਂ ਡਰਨਾ।

ਇਸ ਆਸ਼ੇ ਦੀ ਪੂਰਤੀ ਦੇ ਲਈ, ਜਾਨ ਤਲੀ ਤੇ ਧਰਣੀ।
ਲੋੜ ਪਵੇ ਤਾਂ ਅੰਸ ਬੰਸ ਦੀ, ਵੀ ਕੁਰਬਾਨੀ ਕਰਣੀ।

ਇਨ੍ਹਾਂ ਲੀਹਾਂ ਤੇ ਗੁਰੂ ਦੇ ਸਿੱਖਾਂ, ਨਾਲ ਸਿਦਕ ਦੇ ਚਲ ਕੇ।
ਦੁਨੀਆਂ ਦੇ ਹਰ ਕੋਨੇ ਅੰਦਰ, ਖੂਬ ਮਚਾਏ ਥਲਕੇ।

ਜ਼ਕਰੀਆ ਖਾਨ ਲਾਹੌਰ ਦਾ ਸੂਬਾ, ਰੱਜ ਕੇ ਹੈਸੀ ਕਹਿਰੀ।
ਫੜ ਕੇ ਹੱਥ ਹਮੇਸ਼ਾਂ ਰੱਖਦਾ, ਜ਼ੁਲਮ ਦੀ ਕਾਤੀ ਜ਼ਹਿਰੀ।

ਬੇਦਰੇਗ ਸੀ ਫੇਰੀ ਰੱਖਦਾ, ਬਿਨਾਂ ਹੀ ਸੋਚ ਵੀਚਾਰੇ।
ਸਹਿਮ ਸਹਿਮ ਕੇ ਕਟਦੇ ਦਿਨ ਸਨ, ਲੋਕੀਂ ਡਰਦੇ ਮਾਰੇ।

ਕਮਜ਼ੋਰਾਂ ਦਾ ਜੀਵਣਾ ਹੋਇਆ, ਮੁਸ਼ਕਲ ਸੀ ਅਤ ਭਾਰੀ।
ਕਦਮ ਕਦਮ ਤੇ ਹਰ ਗਲੇ ਸੀ, ਜਾਂਦੀ ਪੱਤ ਉਤਾਰੀ।

ਲੁੱਟ ਖਸੁੱਟ ਸੀ ਹਰ ਥਾਂ ਉਤੇ, ਹਰ ਸਮੇਂ ਹਰ ਵੇਲੇ।
ਕੁੜੀਆਂ ਮੁੰਡੇ ਵੇਚੇ ਜਾਂਦੇ, ਜਿਵੇਂ ਬਕਰੀਆਂ ਲੇਲੇ।

ਨੂੰਹਾਂ ਧੀਆਂ ਦੀ ਪੱਤ ਲੁਟਦੇ, ਜ਼ਾਬਰ ਦਿਨ ਦਿਹਾੜੇ।
ਅੱਖਾਂ ਸਾਹਵੇਂ ਚੀਕਦੀਆਂ ਦੇ, ਤਰਲੇ ਮਿੰਨਤਾਂ, ਹਾੜੇ।

ਰੋਕ ਸਕਣ ਨਾ ਕਿਸੇ ਦੀ ਹਿੰਮਤ, ਨਾ ਤਰਲਾ ਨਾ ਚਾਰਾ।
ਖੂਨੀ ਪੰਜੇ ਤੋਂ ਦਿਲਵਾਵਣ, ਕਿਵੇਂ ਕਿਦਾਂ ਛੁਟਕਾਰਾ।

ਸਿੱਖ ਗੁਰੂ ਦੇ ਏਸ ਜ਼ੁਲਮ ਨੂੰ, ਹਰਗਿਜ ਸਹਿ ਨਾ ਸਕਦੇ।
ਇਸ ਲਈ ਸਾਹਵੇਂ ਹੋ ਕੇ ਲੜਨੋਂ, ਬਿਲਕੁਲ ਜ਼ਰਾ ਨਾ ਝਕਦੇ।

ਮੁਗਲ ਹਕੂਮਤ ਇਸ ਗਲੋਂ ਸੀ, ਤੰਗ ਸਿੱਖਾਂ ਤੋਂ ਡਾਢੀ।
ਹਰ ਪਾਸੇ ਸੀ ਸਿੱਖਾਂ ਦੀ, ਉਸ ਕਰ ਰੱਖੀ ਸੀ ਵਾਢੀ।

ਜੀਂਦੇ, ਮੋਏ, ਸਿੱਖ-ਸਿਰਾਂ ਦੇ, ਮੁੱਲ ਰਖੇ ਸਨ ਭਾਰੇ।
ਇਸ ਲਈ ਸਿੱਖ ਛੱਡ ਸ਼ਹਿਰਾਂ ਨੂੰ, ਜੰਗਲਾਂ ਵੱਲ ਸਿਧਾਰੇ।

ਰੋਜ਼ ਦੇ ਇਸ ਜ਼ੁਲਮ ਜਬਰ ਨੂੰ, ਪਾਵਣ ਦੇ ਲਈ ਡੱਕਾ।
ਕਰਦੇ ਰਹਿੰਦੇ ਜਥੇਬੰਦੀ ਨੂੰ, ਸਿੱਖ ਗੁਰੂ ਦੇ ਪੱਕਾ।

ਦੋ ਦੋ ਦੇ ਜੱਥੇ ਦੇ ਅੰਦਰ, ਗੁਰੂ ਕੀ ਨਗਰੀ ਆਂਦੇ।
ਕਰ ਇਸ਼ਨਾਨ ਸਰੋਵਰ ਅੰਦਰ, ਧੂੜੀ ਮਸਤਕ ਲਾਂਦੇ।

ਆ ਕੇ ਕਢਦੇ ਸਿੰਘਾਂ ਬਾਰੇ, ਸੂਹ ਉਥੋਂ ਦੀ ਸਾਰੀ।
ਮੁਗਲ ਹਕੂਮਤ ਸਿੰਘਾਂ ਬਾਰੇ, ਕੀ ਪਈ ਕਰਦੀ ਕਾਰੀ।

ਸੀ ਸੂਬੇ ਲਾਹੌਰ ਢੰਡੋਰਾ, ਹਰ ਥਾਂ ਤੇ ਪਿਟਵਾਇਆ।
ਵਿਚ ਪੰਜਾਬੇ ਕੀਤਾ ਗਿਆ, ਸਿੱਖਾਂ ਦਾ ਸਫਾਇਆ।

ਬੀਜ ਨਾਸ ਕਰ ਦਿੱਤਾ ਗਿਆ, ਖੁਰਾ ਖੋਜ ਨਹੀਂ ਛੱਡਿਆ।
ਜਿਥੇ ਵੀ ਕੋਈ ਨਜ਼ਰੀਂ ਆਇਆ, ਧਰਤੀ ਦੇ ਵਿਚ ਗਡਿਆ।

ਰਾਜਪੂਤਾਨੇ ਵਿਚੋਂ ਦੋ ਸਿੰਘ, ਤਾਂਘਾਂ ਕਰਕੇ ਚਲੇ।
ਹਰੀਮੰਦਰ ਤੇ ਗੁਰੂ ਕੀ ਨਗਰੀ, ਦਰਸ਼ਨ ਕਰਨੇ ਚਲੇ।

ਗਰਜਾ ਸਿੰਘ ਤੇ ਬੋਤਾ ਸਿੰਘ, ਰਾਤੀਂ ਰਾਤੀਂ ਚਲਦੇ।
ਚੁਪ ਕਰਕੇ ਜੰਗਲਾਂ ਵਿਚ ਬਹਿੰਦੇ, ਤਾਰਿਆਂ ਦੀ ਛਾਂ ਚਲਦੇ।

ਹੌਲੀ ਹੌਲੀ ਤਰਨ ਤਾਰਨ ਦੀਆਂ, ਜੂਹਾਂ ਦੇ ਵਿਚ ਆਏ।
ਜੰਗਲ ਦੇ ਵਿਚ ਝਾੜੀਆਂ ਉਹਲੇ, ਡੇਰੇ ਆਣ ਲਗਾਏ।

ਰਾਹ ਲੰਘਦੇ ਮੁਸਲਮਾਨਾਂ, ਡਿੱਠਾ ਨਾਲ ਹੈਰਾਨੀ।
ਡੀਲ ਡੌਲ, ਪਹਿਰਾਵੇ ਕੋਲੋਂ, ਦਿਸਨ ਸਿੱਖ ਲਾਸਾਨੀ।

ਇਹ ਗੱਲ ਹੈ ਪਰ ਬਾਹਰ ਸਮਝ ਤੋਂ, ਮਨ ਮਗਰ ਨਾ ਮੰਨੇ।
ਕਲਗ਼ੀਧਰ ਦੇ ਸਿੱਖ ਨਾ ਲੁਕਦੇ, ਕਿਧਰੇ ਅੰਨੇ ਬੰਨੇ।

ਜਿਨ੍ਹਾਂ ਡਰ ਨ ਮੌਤ ਦਾ ਰਖਿਆ, ਉਹ ਨਹੀਂ ਛੁਪਦੇ ਲੁਕਦੇ।
ਸਾਹਵੇਂ ਹੋ ਕੇ ਕਰਨ ਟਾਕਰਾ, ਸ਼ੇਰਾਂ ਵਾਂਗੂ ਬੁਕਦੇ।

ਪਰ ਸੂਬੇ ਲਾਹੌਰ ਦੇ ਹਰ ਥਾਂ, ਮਾਰਿਆ ਹੈ ਲਲਕਾਰਾ।
ਸਿੱਖ ਖਤਮ ਕਰ ਦਿੱਤਾ ਅਸਾਂ, ਵਿਚ ਪੰਜਾਬ ਦੇ ਸਾਰਾ।

ਚਲੋ ਤਕੀਏ ਕੌਣ ਲੁਕੇ ਨੇ, ਇਨ੍ਹਾਂ ਝਾੜੀਆਂ ਓਹਲੇ।
ਪਰ ਡਰਦੇ ਹੋਏ ਇਕ ਦੂਜੇ ਨੂੰ, ਇਸ ਤਰ੍ਹਾਂ ਉਹ ਬੋਲੇ।

ਕੀ ਲੈਣਾ ਏ ਅਸਾਂ ਵੇਖ ਕੇ, ਕਿਉਂ ਆਫਤ ਮੁੱਲ ਲਈਏ ।
ਸਿੱਖ ਹੋਏ ਤਾਂ ਬਚਣਾ ਮੁਸ਼ਕਲ, ਚਲ ਆਪਣੇ ਰਾਹ ਪਈਏ ।

ਇਹ ਕਹਿੰਦੇ ਹੋਏ ਚਲੇ ਗਏ, ਪਰ ਛੱਡ ਗਏ ਆਪਣੀਆਂ ਗੱਲਾਂ ।
ਖਾਲਸਿਆਂ ਵੀ ਸੁਣ ਕੇ ਸਭ ਕੁਝ, ਛਡੀਆਂ ਜੂਹਾਂ, ਝੱਲਾਂ ।
ਕੌਣ ਕਹੇ ਕਿ ਬੂਟਾ ਲਾਇਆ, ਕੇਸ ਗੜ੍ਹ ਦਾ ਸੁਕਿਆ ।
ਬਾਜਾਂ ਵਾਲੇ ਸਤਿਗੁਰ ਜੀ ਦਾ, ਪੰਥ ਖਾਲਸਾ ਮੁਕਿਆ ।

ਭੈ ਨਹੀਂ ਰਖਿਆ ਕਦੇ ਮਨਾਂ ਵਿਚ, ਕਲਗੀਧਰ ਦੇ ਸ਼ੇਰਾਂ ।
ਸਦਾ ਹੀ ਚੜ੍ਹਦੀ ਕਲਾਂ 'ਚ ਕਟੀਆਂ, ਰਾਤਾਂ ਅਤੇ ਸਵੇਰਾਂ ।
ਉਹ ਖੜ੍ਹਾ ਏ ਗਰਜਾ ਸਿੰਘ, ਐਹ ਖੜਾ ਸਿੰਘ ਬੋਤਾ ।
ਮੁਗਲ ਹਕੂਮਤ ਦੇ ਗਲ ਜਿਨ੍ਹਾਂ, ਹੁਣੇ ਹੀ ਪਾਣਾ ਜੋਤਾ ।

ਆ ਗਏ ਸੜਕ ਜਰਨੈਲੀ ਉਤੇ, ਲਾਂਦੇ ਹੋਏ ਜੈਕਾਰੇ ।
ਮਥੇ ਉੱਤੇ ਨੂਰ ਗਜਬ ਦਾ, ਚੇਹਰਾ ਲਿਸ਼ਕਾਂ ਮਾਰੇ ।
ਕਬਜ਼ਾ ਚੁੰਗੀ ਉੱਤੇ ਕੀਤਾ, ਸਰਾਂ ਨੂਰ ਦੀ ਆ ਕੇ ।
ਬਹਿ ਗਏ ਦੋਵੇਂ ਸਿੰਘ ਸੂਰਮੇ, ਲੋਕਾਂ ਤਾਈਂ ਸੁਣਾ ਕੇ ।

ਆਂਦੇ ਜਾਂਦੇ ਤੋਂ ਚੁੰਗੀ ਦੀ, ਕਰਦੇ ਡੱਟ ਵਸੂਲੀ ।
ਆਖਣ ਖਾਲਸਾ ਰਾਜ ਹੈ ਹੋਇਆ, ਨਹੀਂ ਕੋਈ ਹੁਕਮ ਅਦੂਲੀ ।
ਇਕ ਆਨਾ ਗੱਡੇ ਦਾ ਲੈਂਦੇ, ਖੋਤੇ ਦਾ ਇਕ ਪੈਸਾ ।
ਸਿੱਖ ਰਾਜ ਦਾ ਲੋਕੋ ਸੁਣ ਲਓ, ਹੁਕਮ ਹੋਇਆ ਹੈ ਐਸਾ ।

ਇਸ ਤਰ੍ਹਾਂ ਸਿੰਘਾਂ ਦਾ ਚਾਲਾ, ਕਈ ਦਿਹਾੜੇ ਰਹਿਆ ।
ਨਾ ਕਿਸੇ ਕੁਝ ਪੁਛਿਆ ਆ ਕੇ, ਨਾ ਕਿਸੇ ਕੁਝ ਕਹਿਆ ।
ਤਾਂ ਲਿਖ ਕੇ ਚਿੱਠੀ ਸਿੰਘਾਂ ਘਲੀ, ਸੁਣ ਓਏ ਜ਼ਕਰੀਆ ਖਾਨਾਂ ।
ਕਲਗੀਆਂ ਵਾਲੇ ਸਤਿਗੁਰ ਦੀਆਂ, ਬੜੀਆਂ ਉੱਚੀਆਂ ਸ਼ਾਨਾਂ ।

ਗਰਜਾ ਸਿੰਘ ਤੇ ਬੋਤਾ ਸਿੰਘ ਨੇ, ਖੜੇ ਸੰਭਾਲੀ ਸੋਟਾ ।
ਇਕ ਆਨਾ ਗੱਡੇ ਦੀ ਚੁੰਗੀ, ਲੈਂਦੇ ਪੈਸਾ ਖੋਤਾ ।
ਨਹੀਂ ਪਤਾ ਤਾਂ ਹੁਣ ਸਮਝ ਲਓ, ਸਾਡਾ ਇਹ ਸੁਨੇਹਾ ।
ਅੰਮ੍ਰਿਤ ਦਾਤੇ ਦੇ ਸਿੰਘਾਂ ਨੂੰ, ਮੂਲ ਨਾ ਸਮਝੀਂ ਜੇਹਾ ।

ਕਾਇਮ ਦਾਇਮ ਦੁਨੀਆਂ ਉੱਤੇ, ਰਹਿਣੇ ਸਿੱਖ ਹਮੇਸ਼ਾਂ ।
ਚੌਧਵੀਂ ਦੇ ਚੰਨ ਸੁੰਦਰ ਵਾਂਗੂ, ਇਨ੍ਹਾਂ ਦੀ ਦਿਖ ਹਮੇਸ਼ਾਂ ।
ਪੜ੍ਹ ਕੇ ਚਿੱਠੀ ਸੜਿਆ ਸੂਬਾ, ਅੱਗ ਬਦਨ ਨੂੰ ਲੱਗੀ ।
ਬਊਲਾ ਹੋਇਆ ਇਤ ਉਤ ਭੱਜੇ, ਮਾਰ ਅਜੇਹੀ ਵੱਗੀ ।

ਘਲੇ ਉਸ ਸਿਪਾਹੀ ਦੋ ਸੌ, ਪਕੜ ਲਵੋ ਜਾ ਬਾਗੀ।
ਮੁਗਲ ਹਕੂਮਤ ਨੂੰ ਕਰ ਦਿੱਤਾ, ਦੋ ਸਿੱਖਾਂ ਨੇ ਦਾਗੀ।
ਫੌਜਾਂ ਆਂਦੀਆਂ ਤਕ ਕੇ ਗਰਜਿਆ, ਗਰਜਾ ਸਿੰਘ ਇਕ ਪਾਸੇ।
ਉਧਰ ਬੋਤਾ ਸਿੰਘ ਲਲਕਾਰਿਆ, ਖੜ ਕੇ ਦੂਜੇ ਪਾਸੇ।

ਹਿੰਮਤ ਹੈ ਤਾਂ ਕੱਲਾ ਕੱਲਾ, ਆ ਜਾਓ ਵਾਰੋ ਵਾਰੀ।
ਜਾਣ ਨਹੀਂ ਦੇਣਾ ਇਕ ਵੀ ਬਚ ਕੇ, ਇਹ ਗੱਲ ਪੱਕੀ ਧਾਰੀ।
ਆਂਦਿਆਂ ਹੀ ਪਠਾਣ, ਸਿੰਘਾਂ ਨੇ, ਪਹਿਲਾਂ ਛੇ ਮੁਕਾਏ।
ਇਸ ਤੋਂ ਪਿਛੋਂ ਹੋਰ ਵੀਹਾਂ ਨੂੰ, ਮੌਛੇ ਉਹਨਾਂ ਪਾਏ।

ਭਗਦੜ ਮੱਚੀ ਵਿਚ ਪਠਾਣਾਂ, ਸੋਚਾਂ ਦੇ ਵਿਚ ਡੁਬੇ।
ਵੇਖੋ ਯਾਰੋ ਦੋ ਸਿੱਖਾਂ ਨੇ, ਦੋ ਸੌ ਕੀਤੇ ਕੁਬੇ।
ਅਜਬ ਬਲਾਈਆਂ ਸਿੱਖ ਨੇ ਯਾਰੋ, ਨਾ ਝਕਦੇ ਨਾ ਡਰਦੇ।
ਮਰ ਗਏ ਅਸੀਂ ਮਾਰ ਮਾਰ ਕੇ, ਪਰ ਇਹ ਨਹੀਂ ਜੇ ਮਰਦੇ।

ਕਿੰਨੀ ਗੱਲ ਹੈਰਾਨੀ ਦੀ ਏ, ਨੇਜ਼ਿਆਂ ਤੇ ਅਸੀਂ ਟੰਗੇ।
ਨੰਨੇ ਨੰਨੇ ਬੱਚੇ ਇਨ੍ਹਾਂ ਦੇ, ਖੂਨਾਂ ਦੇ ਵਿਚ ਰੰਗੇ।
ਕੱਢ ਕਲੇਜੇ ਬੱਚਿਆਂ ਦੇ, ਅਸਾਂ ਮੂੰਹਾਂ ਦੇ ਵਿਚ ਤੁੰਨੇ।
ਹਾਰ ਪਰੋ ਕੇ ਗਲਾਂ 'ਚ ਪਾਏ, ਭੱਠੀਆਂ ਦੇ ਵਿਚ ਭੁੰਨੇ।

ਦੇਗਾਂ ਵਿਚ ਉਬਾਲੇ ਦਿਤੇ, ਆਰਿਆਂ ਦੇ ਸੰਗ ਚੀਰੇ।
ਫਿਰ ਵੀ ਚਮਕੇ ਦਮਕੇ ਵਧ ਕੇ, ਇਹ ਨੂਰਾਨੀ ਹੀਰੇ।
ਬੇਸ਼ਕ ਰਾੜੇ ਤਵੀਆਂ ਉਤੇ, ਚੁਲ੍ਹਿਆਂ ਦੇ ਵਿਚ ਸਾੜੇ।
ਬੰਦ ਬੰਦ ਕਟੇ, ਨਾਲ ਟੋਕਿਆਂ, ਕਾਗਜ਼ ਵਾਂਗੂ ਪਾੜੇ।

ਚਰਖੀਆਂ ਉੱਤੇ ਚਾੜ੍ਹ ਚਾੜ੍ਹ ਕੇ, ਤੂੰਬਾ ਤੂੰਬਾ ਕੀਤਾ।
ਖੋਪਰੀਆਂ ਲਾਹੀਆਂ ਨਾਲ ਜੰਬੂਰਾਂ, ਕੀਤਾ ਫੀਤਾ ਫੀਤਾ।
ਗਿਲੇ ਪੀਸਣ ਸਵਾ ਸਵਾ ਮਣ, ਸਿੰਘਣੀਆਂ ਤਾਈਂ ਦਿਤੇ।
ਪੁਠਿਆਂ ਕਰਕੇ ਲਾਹੀਆਂ ਖੱਲਾਂ, ਫਿਰ ਵੀ ਪਏ ਨਾ ਛਿਥੇ।

ਖ਼ਮ ਜ਼ਰਾ ਵੀ ਇਨ੍ਹਾਂ ਨਾ ਖਾਧਾ, ਨਾ ਝੱਕੇ ਨਾ ਅੱਕੇ।
ਦੂਣ ਸਵਾਏ ਸ਼ਾਮ ਸਵੇਰੇ, ਡਿਠੇ ਝੁੰਡੇ ਚੱਕੇ।
ਪੈ ਜਾਓ ਸਾਰੇ ਇਕੋ ਵਾਰੀ, ਬੋਲੋ ਕਠਿਆਂ ਹੱਲਾ।
ਵੱਸ ਅਸਾਡੇ ਵਿਚ ਨਹੀਂ ਏ, ਲੜਨਾ ਕੱਲਾ ਕੱਲਾ।

ਇਸ ਤਰ੍ਹਾਂ ਸਭ ਫੌਜ ਇਕੱਠੀ, ਪੈ ਗਈ ਸਿੰਘਾਂ ਉੱਤੇ।
ਪਰ ਦੁਹਾਂ ਨੇ ਕਿਹਾ ਗੱਜ ਕੇ, ਅਸੀਂ ਨਹੀਂ ਹਾਂ ਸੁਤੇ।

ਸਵਾ ਲੱਖ ਨਾਲ ਇਕ ਲੜਾਇਆ, ਕਲਗੀ ਵਾਲੇ ਪਿਆਰੇ।
ਚਿੜੀਆਂ ਕੋਲੋਂ ਬਾਜ ਤੁੜਾਏ, ਪਰਗਟ ਵਿਚ ਸੰਸਾਰੇ।
ਅਸੀਂ ਸਿੱਖ ਹਾਂ ਉਸੇ ਗੁਰੂ ਦੇ, ਜਿਸਦਾ ਨਹੀਂ ਕੋਈ ਸਾਨੀ।
ਲੋਕਾਂ ਲਈ ਸਰਬੰਸ ਸਾਰੇ ਦੀ, ਦਿਤੀ ਜਿਸ ਕੁਰਬਾਨੀ।
ਪਿਤਾ ਸ਼ਹੀਦ ਕਰਵਾਇਆ ਪਹਿਲਾਂ, ਪਿਛੋਂ ਪੁਤਰ ਵਾਰੇ।
ਲੁਕੋ ਨਾ ਰਖਿਆ ਕੁਝ ਵੀ ਆਪਣਾ, ਨਾ ਅੰਮੀ ਨਾ ਤਾਰੇ।
ਅਸਾਂ ਵੀ ਵਾਰਨੀਆਂ ਉਸ ਗੁਰੂ ਤੋਂ, ਇਹ ਦੋ ਨਿੱਕੀਆਂ ਜਾਨਾਂ।
ਉੱਚਾ ਕਰਨਾ ਅਸਾਂ ਸਿੱਖੀ ਦਾ, ਝੰਡਾ ਵਿਚ ਅਸਮਾਨਾਂ।
ਨਾ ਮਿਟੀ, ਨਾ ਮਿਟ ਸਕੇਗੀ, ਸਿੱਖੀ ਕਿਸੇ ਵੀ ਹੀਲੇ।
ਚੜ੍ਹਦੀਆਂ ਕਲਾ 'ਚ ਸ਼ੇਰਾਂ ਵਾਂਗੂੰ, ਗਰਜਨ ਸਿੰਘ ਸਜੀਲੇ।
ਇਹ ਕਹਿ ਦੋਵੇਂ ਅਗੇ ਵਧੇ, ਵਾਂਹਦੇ ਹੋਏ ਤਲਵਾਰਾਂ।
ਸਤਿ ਸ੍ਰੀ ਅਕਾਲ ਵਾਲੀਆਂ, ਪਾਂਦੇ ਹੋਏ ਗੁਜ਼ਾਰਾਂ।
ਮਾਰ ਮਾਰ ਕੇ ਦੋਹਾਂ ਕੀਤੇ, ਅੱਧਮੋਏ ਉਹ ਗੀਦੀ।
ਵਾਹਿਗੁਰੂ ਵਾਹਿਗੁਰੂ ਜਪਦੇ ਜਪਦੇ, ਪਾ ਗਏ ਅੰਤ ਸ਼ਹੀਦੀ।
ਦੁਨੀਆਂ ਦੇ ਇਤਹਾਸ ਦੇ ਉਤੇ, ਛਾਪਾਂ ਵਖਰੀਆਂ ਲਾ ਗਏ।
ਲਹੂ ਆਪਣੇ ਨਾਲ ਲਿਖਕੇ, ਸਿੱਖੀ ਨੂੰ ਚਮਕਾ ਗਏ।
ਹਸ਼ਰਾਂ ਤੀਕਰ 'ਨੀਰ' ਗਵਾਹੀਆਂ, ਭਰਨਗੇ ਚੰਨ ਸਤਾਰੇ।
ਸਿੱਖਾਂ ਤਾਈਂ ਖਤਮ ਕਰਨ ਦੇ, ਕਦਮ ਬੇਹੂਦਾ ਸਾਰੇ।

★

# * ਅਸੀਂ ਹਾਂ ਕਲਗੀਧਰ ਦੇ ਲਾਲ *

ਅਸੀਂ ਹਾਂ ਕਲਗੀਧਰ ਦੇ ਲਾਲ, ਉੱਚੇ ਸੁੱਚੇ ਸਾਡੇ ਖਿਆਲ।
ਖੰਡੇ ਦਾ ਅਸੀਂ ਅੰਮ੍ਰਿਤ ਛਕਿਆ, ਜਿਸਦਾ ਅੰਤ ਨ ਜਾਈ ਲਖਿਆ।
ਕੜਾ, ਕਛਹਿਰਾ ਤੇ ਕਿਰਪਾਨ, ਜੋ ਕਿ ਸਿੱਖੀ ਦੀ ਹਨ ਸ਼ਾਨ।
ਕੰਘਾ ਰੱਖ ਕੇਸਾਂ ਵਿਚਕਾਰ, ਕਰੀਏ ਕੇਸਾਂ ਦਾ ਸਤਿਕਾਰ।
ਬਾਣੀ ਵਿਚ ਧਿਆਨ ਲਗਾਈਏ, ਵਾਹਿਗੁਰੂ ਵਾਹਿਗੁਰੂ ਮੁਖੋਂ ਗਾਈਏ।
ਅੰਮ੍ਰਿਤ ਵੇਲੇ ਉੱਠ ਕੇ ਤੜਕੇ, , ਜਪੁਜੀ, ਜਾਪੁ ਸਵਯੈ ਪੜ੍ਹਕੇ।
ਸ਼ਾਮੀ ਸੋਦਰੁ ਸਾਹਿਬ ਦਾ ਪਾਠ, ਕੀਰਤਨ ਸੋਹਿਲਾ ਕਰੀਏ ਰਾਤ।
ਸਾਡਾ ਧਰਮ ਹੈ ਸਭ ਤੋਂ ਨਿਆਰਾ ,ਖੂਨੀ ਜਿਸਦਾ ਇਤਹਾਸ ਪਿਆਰਾ।
ਗੁਰਮਤਿ ਸਿੱਖ ਕੇ ਅਸੀਂ ਸਿਖਾਉਣੀ, ਅੰਮ੍ਰਿਤਧਾਰੀ ਕੌਮ ਬਨਾਉਣੀ।
ਕਰਣਾ ਸਿੱਖੀ ਦਾ ਪ੍ਰਚਾਰ, ਸਾਰੀ ਦੁਨੀਆਂ ਦੇ ਵਿਚਕਾਰ।
ਅਸੀਂ ਹਾਂ ਕਲਗੀਧਰ ਦੇ ਲਾਲ , ਉੱਚੇ ਸੁੱਚੇ ਸਾਡੇ ਖਿਆਲ।

# ਸ਼ਹੀਦ ਬਾਬਾ ਗੁਰਬਖਸ਼ ਸਿੰਘ

□ ਸ: ਅਤਰ ਸਿੰਘ 'ਨੀਰ'

ਅਬਦਾਲੀ ਹਿੰਦੁਸਤਾਨ ਤੇ ਚੜ੍ਹਿਆ ਕਈ ਵਾਰੀ।
ਹਰ ਹਮਲਾ ਸੀ ਓਸਦਾ ਕਹਿਰੀ ਤੇ ਭਾਰੀ।
ਜਨਤਾ ਉਸ ਨੇ ਇਸ ਤਰ੍ਹਾਂ ਸੀ ਫੜ ਕੇ ਕੋਹੀ।
ਲਾਂਹਦਾ ਜਿਉਂ ਕਿਰਸਾਨ ਹੈ ਗੰਨੇ ਤੋਂ ਛੋਈ।

ਦੌਲਤ ਲੁਟੀ ਬੇਸ਼ੁਮਾਰ ਭਾਰਤ ਦੀ ਖੂਨੀ।
ਨ ਛੱਡੀ ਉਸ ਛਪਰੀ ਨਾ ਛੱਡੀ ਸੂਨੀ।
ਮੈਹਲ ਜੜੇ ਸੰਗ ਮੋਤੀਆਂ ਤੇ ਚਿਤਰੀਆਂ ਜਾਹੀਂ।
ਬੁਰਜ, ਹਵੇਲੀਆਂ, ਮਾੜੀਆਂ, ਬੰਗਲੇ ਸਰਾਈਂ।

ਸੁੰਦਰ ਹਾਥੀ ਝੂਲਦੇ ਬੋਤੇ ਤੇ ਮਾਹਰੇ।
ਘੋੜੇ ਤੇਜ਼ ਹਵਾ ਤੋਂ ਗਲ ਕੰਠੇ ਭਾਰੇ।
ਟੱਮਟੱਮ, ਬਘੀਆਂ ਬੈਹਲੀਆਂ ਤੇ ਬਲਦ ਸੰਧੂਰੀ।
ਗਾਂਈਂ ਮਝੀਆਂ ਲੈ ਗਿਆ ਕਰ ਚਿਕਨਾ ਚੂਰੀ।

ਸ਼ਹਰ ਹਜ਼ਾਰਾਂ ਵਸਦੇ ਪਿੰਡ ਕੀਤੇ ਢੇਰੀ।
ਦੀਵੇ ਜਗਦੇ ਨ ਛੱਡੇ ਉਸ ਜ਼ੁਲਮ ਹਨੇਰੀ।
ਬੱਚੇ, ਬੱਚੀਆਂ ਲੱਖਾਂ ਹੀ ਮਾਸੂਮ ਵਿਚਾਰੇ।
ਬੁਢੇ, ਤੀਵੀਆਂ, ਮੌਤ ਦੇ ਉਸ ਘਾਟ ਉਤਾਰੇ।

ਅਣਗਿਣਤ ਜਵਾਨਾਂ ਯੁਵਤੀਆਂ ਦੀ ਇਜ਼ਤ ਲਾਹ ਕੇ।
ਮਰਦ ਮੁਟਿਆਰਾਂ ਲੈ ਗਿਆ ਗੁਲਾਮ ਬਣਾ ਕੇ।
ਮੰਦਰ ਢਾਹੇ ਬੇਸ਼ੁਮਾਰ ਲੁਟ ਚਾਂਦੀ ਸੋਨਾ।
ਹੀਰੇ ਹੂੰਝੇ ਇਸ ਤਰ੍ਹਾਂ, ਜਿਉਂ ਮੂੰਜੀ ਝੋਨਾ।

ਹਿੰਦੂ ਕੌਮ ਸੀ ਨਿਘਰੀ ਬਲਹੀਣ ਨਿਕੰਮੀ।
ਸਿੰਘਾਂ ਬਾਝੋਂ ਦੇ ਸਕੇ ਨ ਕੋਈ ਵੀ ਥੰਮੀ।
ਅਬਦਾਲੀ ਨੂੰ ਰੜਕਦੇ ਸਿੰਘ ਇਸ ਲਈ ਡਾਢੇ।
ਕਿਉਂਕਿ ਹਰ ਇਕ ਵਾਰ ਤੇ ਸਿੰਘ ਲਾਂਦੇ ਆਢੇ।

ਦਸਿਆ ਕਿਸੇ ਉਸਨੂੰ, ਸਿੰਘ ਸਿਦਕੀ ਭਾਰੇ।
ਜਾਨ ਤੋਂ ਵਧ ਕੇ ਜਾਣਦੇ ਨੇ ਗੁਰੂਦੁਆਰੇ।
ਹਰਮੰਦਰ ਦਾ ਦਰਸ ਬਖਸ਼ਦਾ ਸ਼ਕਤ ਘਨੇਰੀ।
ਵਿਚ ਸਰੋਵਰ ਨਾਹ ਕੇ ਉਹ ਫੜਨ ਦਲੇਰੀ।

ਇਸ ਲਈ ਉਸ ਦਰਬਾਰ ਨੂੰ ਢਾਹ ਕੀਤਾ ਢੇਰੀ।
ਸਿੱਖਾਂ ਦੇ ਅਰਮਾਨ ਤੇ ਚੁਕ ਮੁੰਗਲੀ ਫੇਰੀ।
ਰਹਿਣ ਨ ਦਿਤੀ ਉਸ ਨੇ ਕੋਈ ਚਾਰ ਦਿਵਾਰੀ।
ਪਾਕ ਸਰੋਵਰ ਪੂਰਿਆ ਪਾ ਮਲਬਾ ਭਾਰੀ।

ਖਬਰਾਂ ਸਿੰਘਾਂ ਨੂੰ ਪਈਆਂ, ਵੱਜ ਗਈਆਂ ਸਾਂਗਾਂ।
ਜੁਸੇ ਦਾ ਲਹੂ ਖੌਲਿਆ, ਅਖੀਆਂ ਵਿਚ ਕਾਂਗਾਂ।
ਚਲਿਆ ਪੁਰੀ ਅਨੰਦ ਤੋਂ ਸਿੰਘਾਂ ਦਾ ਜੱਥਾ।
ਰੋਹ ਦੇ ਵਿਚ ਗੁਰਬਖਸ਼ ਸਿੰਘ ਬੋਲੇ ਸਿਰਲੱਥਾ।

ਬੇਇਜ਼ਤੀ ਦਰਬਾਰ ਦੀ ਕੀਤੀ ਜਰਵਾਣੇ।
ਹਥੋਂ ਹਥੀਂ ਬਦਲੇ ਸਾਰੇ ਨੇ ਲਾਹਣੇ।
ਵਾਂਗ ਹਨੇਰੀ ਅਪੜੇ ਅੰਮ੍ਰਿਤਸਰ ਛੇਤੀ।
ਬਿਜਲੀ ਵਾਂਗੂ ਕੜਕ ਕੇ ਪੈ ਗਏ ਅਚੇਤੀ।

ਬੈਠੇ ਜੋ ਪਠਾਣ ਸਨ ਸਭ ਪਾਰ ਬੁਲਾਏ।
ਨੇਜ਼ਿਆਂ ਉਤੇ ਟੰਗ ਲਏ ਜੋ ਸਾਂਹਵੇਂ ਆਏ।
ਚੰਗੀ ਤਰਾਂ ਸੋਧਿਆ ਸਭ ਨੂੰ ਬਲਕਾਰਾਂ।
ਰਿਹਾ ਨਾਂ ਨਿਸ਼ਾਨ ਨਾ, ਇੰਜ ਦਿਤੀਆਂ ਮਾਰਾਂ।

ਜਿਥੇ ਦੌਰ ਸ਼ਰਾਬ ਦੇ ਚਲਦੇ ਹਰ ਵੇਲੇ।
ਸ਼ੁਰੂ ਸ਼ਬਦ ਕੀਰਤਨ, ਹੋ ਗਏ ਸੁਹੇਲੇ।
ਮਿਠੀਆਂ ਮਿਠੀਆਂ ਕੀਰਤਨ ਦੀਆਂ ਚਲੀਆਂ ਰੋਆਂ।
ਹੌਲੀ ਹੌਲੀ ਸੰਗਤਾਂ ਵਿਚ ਅਪੜੀਆਂ ਸੋਆਂ।

ਨਾਲ ਸਿੰਘਾਂ ਦੇ ਉਸ ਜਗ੍ਹਾ ਗੁਰਬਖਸ਼ ਸਿੰਘ ਬਾਬਾ।
ਕਰਦੇ ਰਹਿੰਦੇ ਨਿਤ ਦਾ ਸਭ ਦੂਰ ਖਰਾਬਾ।
ਸਾਫ ਸਰੋਵਰ ਹੋ ਗਿਆ, ਨਿਰਮਲ ਜਲ ਲਹਿਰੇ।
ਗੁਰਬਾਣੀ ਵਿਚ ਰੰਗਿਆ, ਰਹੇ ਅਠੇ ਪੈਹਰੇ।

ਨਾਲ ਸਿਦਕ ਇਸ਼ਨਾਨ ਕਰ ਸਿਰ ਟੋਕਰੀਆਂ ਚਾਂਦੇ।
ਰੋਜ਼ ਦਿਹਾੜੀ ਦੀ ਪਏ ਇੰਜ ਸੇਵ ਕਮਾਂਦੇ।
ਦੁਸ਼ਟ ਹਕੂਮਤ ਦਾ ਮਗਰ ਸੀ ਇਹ ਵਤੀਰਾ।
ਸਿੱਖ ਤਨੇ ਤਾਂ ਕੱਟ ਦਿਉ ਜਿਉਂ ਕਕੜੀ ਖੀਰਾ।

ਸਿੱਖ ਮਿਲੇ ਨਾ ਢੂੰਡਿਆਂ ਵਿਚ ਸ਼ੇਹਰ ਗਰਾਵਾਂ।
ਦੂਰ ਦੁਰਾਡੇ ਜੰਗਲਾਂ ਵਿਚ ਮਲੀਆਂ ਥਾਵਾਂ।

ਐਸੀ ਹਾਲਤ ਹੋਂਦਿਆਂ ਸਿੰਘ ਦਾ ਆ ਜਾਣਾ।
ਅੰਮ੍ਰਿਤਸਰ ਦਰਬਾਰ ਸਾਹਿਬ ਵਿਚ ਗਜ ਗਜਾਣਾ।
ਸੂਲਾਂ ਵਾਂਗੂ ਖੁਭਿਆ ਦੁਸ਼ਮਨ ਦੀ ਛਾਤੀ।
ਸੂਬਾ ਰੋਏ ਲਾਹੌਰ ਦਾ, ਉਠ ਉਠ ਕੇ ਰਾਤੀ।

ਖਾਨ, ਜਹਾਨ ਬੁਲੰਦ ਖਾਨ ਨੂੰ ਸਦ ਕੇ ਆਖੇ।
ਅੰਨਿਓਂ, ਵੇਖੋ ਸੂਰਮੇ, ਸਿੱਖ ਕਿੰਨੇ ਸੁਜਾਖੇ।
ਤੁਹਾਡੀਆਂ ਅੱਖਾਂ ਸਾਹਮਣੇ ਉਨ੍ਹਾਂ ਮਾਰਿਆ ਧਾੜਾ।
ਪਲੇ ਸਾਡੇ ਛੋੜਿਆ ਨਾ ਚੰਗਾ ਮਾੜਾ।

ਛਪੜੀ ਉਨ੍ਹਾਂ ਧੋ ਲਈ ਨਾਲ ਲਹੂ ਤੁਹਾਡੇ।
ਭੰਨੇ ਵਾਂਗ ਹਦਵਾਣਿਆਂ ਸਿਰ ਫੜ ਫੜ ਸਾਡੇ।
ਡੁਬ ਮਰੋ ਓਏ ਗਾਜ਼ੀਓ ਕੁਝ ਸ਼ਰਮਾਂ ਖਾਵੋ।
ਕਾਹਨੂੰ ਜ਼ਾਤ ਪਠਾਣ ਦੀ ਨੂੰ ਲੀਕ ਲੁਆਵੋ।

ਜੰਮਿਆਂ ਨਹੀਂ ਪਠਾਣੀਆਂ ਤੁਸੀਂ ਸੂਰੀਆਂ ਜਾਏ।
ਮੁਠੀ ਭਰ ਵੀ ਸਿਖੜੇ ਨਾ ਕਾਬੂ ਆਏ।
ਐਲੀ ਐਲੀ ਕਰਕੇ ਤਾਂ ਗਾਜ਼ੀ ਉੱਠੇ।
ਆਖਣ ਅਸਾਂ ਜਾਂਦਿਆਂ ਸਿੱਖ ਟੰਗਣੇ ਪੁਠੇ।

ਛੱਡਣਾ ਅਸਾਂ ਮੂਲ ਨਾ ਕੋਈ ਵੀ ਬੰਦਾ।
ਬੰਦ ਕਰਾਂਗੇ ਸਦਾ ਲਈ ਇਹ ਝੂਠਾ ਧੰਦਾ।
ਭਾਰੀ ਹੱਲਾ ਬੋਲਿਆ ਹੜ ਵਾਂਗ ਪਠਾਣਾਂ।
ਅਗੋਂ ਸਿੰਘਾਂ ਰੋਕਿਆ ਖੜ ਵਾਂਗ ਚਟਾਣਾਂ।

ਫਿਰ ਗੁਰਬਖਦੇ ਸਿੰਘ ਬੋਲਿਆ ਡਾਢਾ ਗਜ ਵਜਕੇ।
ਜਾਣ ਨਹੀ ਂਸ਼ਣਾ ਗੀਦੀਓ ਏਥੋਂ ਕੋਈ ਭੱਜ ਕੇ।
ਜਨਮ ਮਰਣ ਭੈ ਕਟਦੀ ਸਤਿਗੁਰ ਦੀ ਬਾਣੀ।
ਚਾਨਣ, ਵਿਚ ਹਨੇਰਿਆਂ ਕਰੇ ਜੋਤ ਰਬਾਣੀ।

ਰਾਮਦਾਸ ਗੁਰ ਸਾਜਿਆ ਸਰ ਵੱਡਾ ਭਾਰੀ।
ਕਾਲਖ ਧੋਵੇ ਮਨਾਂ ਦੀ ਬਾਣੀ ਦੀ ਤਾਰੀ।
ਤੁਸੀਂ ਕੀ ਜਾਣੋਂ ਗੀਦੀਓ ਇਸਦੀ ਵਡਿਆਈ।
ਗਧਾ ਸਾਰ ਨਾ ਜਾਣਦਾ ਕੇਸਰ ਦੀ ਰਾਈ।

ਅੰਮ੍ਰਿਤ ਦਾਤੇ ਸਤਿਗੁਰੂ ਨੇ ਕਰਮ ਕਮਾਇਆ।
ਗਿਦੜਾਂ ਤਾਈਂ ਜਿਸਨੇ ਹੈ ਸ਼ੇਰ ਬਣਾਇਆ।

ਚਿੜੀਆਂ ਕੋਲੋਂ ਜਿਸ ਨੇ ਹਨ ਬਾਜ਼ ਤੁੜਾਏ
ਅਸੀਂ, ਉਸੇ ਗੁਰੂ ਦੇ, ਹਾਂ ਸਿੰਘ ਸਜਾਏ।

ਗੁਰੂਧਾਮ ਦੀ ਰਖਿਆ, ਅਸਾਂ ਡੱਟ ਕੇ ਕਰਣੀ।
ਜੈਸੀ, ਜੋ ਵੀ, ਆਇਗੀ, ਸਭ ਆਫਤ ਜਰਣੀ।
ਸਿਰ ਧੜ ਦੀ ਹੈ ਲਾ ਰਖੀ, ਅਸਾਂ ਨੇ ਬਾਜ਼ੀ।
ਨਿੰਬੂ ਵਾਂਗ ਨਿਚੋੜਨੇ, ਫੜ ਜ਼ਾਲਮ ਗਾਜ਼ੀ।

ਸਿਰ ਜ਼ੁਲਮ ਦਾ ਭੰਨਣਾ, ਹੈ ਐਸੀ ਠਾਣੀ।
ਕੋਠੇ ਚੜ੍ਹ ਚੜ੍ਹ ਵੇਖਸੀ ਪਈ ਜ਼ਾਤ ਪਠਾਣੀ।
ਗੇਣਵੇਂ ਤੁਹਾਡੇ ਰਹਿ ਗਏ, ਨੇ ਦਿਨ ਪਠਾਣੋ।
ਅਟਕੋਂ ਪਾਰ ਹੈ ਧਕਣਾ ਇਹ ਪੱਕੀ ਜਾਣੋ।

ਝੰਡੇ ਸਿੰਘ ਲਹਿਰਾਣਗੇ ਜਮਰੌਦ ਤੇ ਜਾ ਕੇ।
ਖਾਨ ਸਲਾਮਾਂ ਕਰਨਗੇ ਨਿਤ ਸੀਸ ਝੁਕਾ ਕੇ।
ਸਿੰਘਾਂ ਫੜ ਕੇ ਫੇਰਨੇ ਨੇ ਇਉਂ ਗੰਡਾਸੇ।
ਮੁੜ ਕੇ ਮੂੰਹ ਨਾ ਕਰੋਗੇ ਕਦੇ ਇਸ ਪਾਸੇ।

ਬੋਲ ਜੈਕਾਰੇ ਪੈ ਗਏ ਸਿੰਘ ਧੂਹ ਤਲਵਾਰਾਂ।
ਬੇਸ਼ੁਮਾਰ ਅਣਗਿਣਤ ਸਨ ਵੈਰੀ ਦੀਆਂ ਵਾਹਰਾਂ।
ਘੇਰ ਲਿਆ ਹਰ ਪਾਸਿਉਂ ਸਿੰਘਾਂ ਨੂੰ ਆ ਕੇ।
ਫਿਰ ਵੀ ਝੜਦੇ ਜਾ ਰਹੇ ਮੂੰਹ ਮੂੰਹ ਦੀ ਖਾ ਕੇ।

ਸਿੰਘ ਉਥੇ ਸਨ ਗੇਣਵੇਂ ਗਿਣਤੀ ਦੇ ਸਾਰੇ।
ਫਿਰ ਵੀ, ਝਿਜਕੇ ਨਾ ਡਰੇ, ਨਾ ਹੌਂਸਲੇ ਹਾਰੇ।
ਹਥੋਂ ਹਥੀਂ ਹੋ ਪਈ ਹੁਣ ਮਾਰ ਦੁਵੱਲੀ।
ਟਿਡੀ ਦਲ ਦੇ ਸਾਹਮਣੇ ਕੋਈ ਪੇਸ਼ ਨਾ ਚਲੀ।

ਗੁਰੂ ਧਾਮ ਦੀ ਰਖਿਆ ਲਈ ਕੱਲਾ ਕੱਲਾ।
ਛਾਤੀਆਂ ਡਾਹ ਕੇ ਸਾਹਮਣੇ ਹੋ ਰੋਕਣ ਹੱਲਾ।
ਨਾਲ ਅਗੰਮੀ ਜੋਸ਼ ਦੇ ਸਿੱਖ ਐਦਾਂ ਲੜਦਾ।
ਜੋ ਵੀ ਮੂਹਰੇ ਆਂਵਦਾ ਉਹ ਜਾਵੇ ਝੜਦਾ।

ਹੌਲੀ ਹੌਲੀ ਮੁਕ ਗਏ ਸਿੰਘ ਜੱਥੇ ਦੇ ਸਾਰੇ।
ਫਿਰ ਵੀ ਨਾ ਗੁਰਬਖਸ਼ ਸਿੰਘ ਜੀ ਹਿੰਮਤ ਹਾਰੇ।
ਮਾਰੀ ਜਾਵਨ ਖਿੱਚ ਕੇ ਬੇਖੌਫ ਦੁਧਾਰੇ।
ਦਿਸਨ ਲਗੇ ਵੈਰੀਆਂ, ਦਿਨ ਦੀਵੀਂ ਤਾਰੇ।

ਇਧਰੋਂ ਉਧਰੋਂ ਪੈ ਗਏ ਸਾਰੇ ਹੀ ਭੱਜ ਕੇ ।
ਲਾਲ ਗੁਰੂ ਦਾ ਝਪਟਿਆ ਸਭਨਾਂ ਤੇ ਗੱਜ ਕੇ ।
ਹੱਥ ਅਖੀਰੀ ਮਾਰਿਆ ਤਲਵਾਰ ਘੁਮਾ ਕੇ ।
ਵਾਰ ਲੱਗਾ ਪਰ ਸਾਹਮਣੇ ਸੀਨੇ ਤੇ ਆ ਕੇ ।
ਡਿਗਦੇ ਹੋਏ ਬੋਲਿਆ ਮੇਰੇ ਗੁਰੂ ਪਿਆਰੇ ।
ਵਸਦੇ ਰਹਿਣ ਸੰਸਾਰ ਵਿਚ ਇਹ ਗੁਰੂਦਵਾਰੇ ।
ਨਿਕੀ ਜੇਡੀ ਜਿੰਦੜੀ ਹੈ ਲੇਖੇ ਲਾਈ ।
ਜਿਤਨੀ ਸੇਵਾ ਹੋ ਸਕੀ, ਹੈ ਤੋੜ ਨਿਭਾਈ ।
ਐਸੇ 'ਨੀਰ' ਸ਼ਹੀਦ ਦਾ ਜੱਸ ਜੱਗ ਤੇ ਭਾਰਾ ।
'ਪੁਰੀ ਅਨੰਦ' ਵਿਚ ਸ਼ੋਭਦਾ ਸੋਹਣਾ ਗੁਰੁਦਵਾਰਾ ।



# ★ ਪੁਕਾਰ ★

□ ਸ: ਕਸ਼ਮੀਰਾ ਸਿੰਘ 'ਬਰਨਾਵਾਲਾ'

ਸਿੰਘਾ ਤੂੰ ਦਸਤਾਰ ਸਜਾ ਲੈ, ਵਰਦੀ ਪੰਜ ਕਕਾਰੀ ਪਾ ਲੈ ।
ਕੇਸਾਂ ਦੀ ਨਾਂਹ ਕਰੀਂ ਬੇਅਦਬੀ, ਮਨ ਵਿਚ ਹੁਣ ਤੋਂ ਮਤਾ ਪਕਾ ਲੈ ।
ਸੱਚੇ ਰੱਬ ਨੂੰ ਯਾਰ ਬਣਾ ਲੈ, ਨਾਮ ਜਪਣ ਦੀ ਕਾਰ ਕਮਾ ਲੈ ।
ਬਾਪੂ ਤੇਰਾ ਕਲਗੀਧਰ ਹੈ, ਬਾਪੂ ਵਰਗੀ ਸ਼ਕਲ ਬਣਾ ਲੈ ।
ਨਸ਼ਿਆਂ ਕੋਲੋਂ ਜਾਨ ਛੁਡਾ ਲੈ, ਦੇਹੀ ਰੱਬ ਦੇ ਲੇਖੇ ਲਾ ਲੈ ।
ਸੇਵਾ ਕਰ ਸੰਤੋਖੀ ਬਣ ਕੇ, ਸੁਕ੍ਰਿਤ ਕਰ ਕੇ ਧਰਮ ਕਮਾ ਲੈ ।
ਮੰਦੇ ਪਾਸਿਉਂ ਪੈਰ ਹਟਾ ਲੈ, ਸੱਚੇ ਮਾਰਗ ਨੂੰ ਅਪਣਾ ਲੈ ।
ਸ਼ੋਭਾ ਸੱਭ ਜਹਾਨ ਕਰੇਗਾ, ਸਤਿ ਸੰਗਤਿ ਵਿਚ ਬਾਣੀ ਗਾ ਲੈ ।
ਬਾਣੀ ਪੜ੍ਹ ਪੜ੍ਹ ਮਨ ਸਮਝਾ ਲੈ, ਸਤਿ ਸੰਗਤਿ ਵਿਚ ਨਾਮ ਕਮਾ ਲੈ ।
ਮਾਨਸ ਜਨਮ ਅਮੋਲਕ ਹੀਰਾ, ਸਤਿ ਸੰਗਤਿ ਤੋਂ ਘੋਲ ਘੁਮਾ ਲੈ ।
ਭੇਖ ਦਿਖਾਵਾ ਹੁਣ ਤੂੰ ਲਾਹ ਲੈ, ਸੱਚੀਂ ਮੁਚੀਂ ਸਿੰਘ ਸਦਾ ਲੈ ।
'ਬਰਨਾ ਵਾਲਿਆ' ਅੰਮ੍ਰਿਤ ਛਕ ਕੇ, ਹਾਥੀ ਮਨ ਗੁਰ ਚਰਨੀ ਲਾ ਲੈ ।

# ਬੈਸਣਾ ਪਰਾਇਐ ਬਾਰ

– ਸੁਬੇਗ ਸਿੰਘ 'ਸੰਧਰ'

ਬਹੁਤ ਕੁਝ ਵੇਖਿਆ ਹੈ,
ਬਹੁਤ ਕੁਝ ਸਹਿ ਲਿਆ ।
ਘੋੜੇ ਦੀਆਂ ਕਾਠੀਆਂ ਤੇ,
ਘਰਾਂ ਵਾਂਗੂ ਰਹਿ ਲਿਆ ।
ਬੰਦ ਬੰਦ ਕਟਦੇ ਸੀ ।......
ਸਾਡਾ ਮੁੱਲ ਵੱਟਦੇ ਸੀ ।......
ਇਕੋ ਗੱਲ ਰਟਦੇ ਸੀ,
ਛੱਡੋ ਸਰਦਾਰੀ ਨੂੰ ।
ਬੈਸਣਾ ਪਰਾਇਐ ਬਾਰ,
ਸਾਨੂੰ ਮਨਜ਼ੂਰ ਨਾ ਸੀ ।
ਸਿਰਾਂ ਨੂੰ ਝੁਕਾ ਲੈਣਾ,
ਸਾਡਾ ਦਸਤੂਰ ਨਾ ਸੀ ।
ਤੋੜਨੇ ਸੀ ਕਿਲੇ ਅਸਾਂ,
ਝੂਠ ਤੇ ਪਖੰਡ ਦੇ ।
ਮੋੜਨਾ ਸੀ ਉਹਨਾਂ ਨੂੰ,
ਜੋ ਸਾਨੂੰ ਰਹੇ ਵੰਡਦੇ ।
ਤਾਹੀਓਂ ਬੰਦਾ ਸਿੰਘ
ਤੇ, ਕਪੂਰ ਸਿੰਘ ਗੱਜਦੇ ।
ਤਾਂਹੀਓਂ ਰਣਜੀਤ ਦੇ,
ਨਗਾਰੇ ਰਹੇ ਵੱਜਦੇ ।
ਤਾਂਹੀਓਂ ਸ਼ਾਮ ਸਿੰਘ ਬੰਨ੍ਹ,
ਕੱਫਨਾਂ 'ਚ ਸੱਜਦੇ ।
ਤਾਂਹੀਓਂ ਊਧਮ ਸਿੰਘ ਜਹੇ,
ਵਚਨਾਂ 'ਚ ਬਝਦੇ ।
ਪਿੰਜਰੇ 'ਚ ਜੀਣਾ ਸਾਨੂੰ,
ਕਦੇ ਮਨਜ਼ੂਰ ਨਾ ਸੀ ।
ਸਿਰਾਂ ਨੂੰ ਝੁਕਾ ਲੈਣਾ,
ਸਾਡਾ ਦਸਤੂਰ ਨਾ ਸੀ ।
ਬੈਸਣਾ ਪਰਾਇਐ ਬਾਰ,
ਸਾਨੂੰ ਮਨਜ਼ੂਰ ਨਾ ਸੀ ।
ਭਲਾ ਸਰਬੱਤ ਦਾ—
ਰਾਹ ਸਚਾ ਸਤ ਦਾ--
ਖਿਆਲ ਸਾਨੂੰ ਪੱਤ ਦਾ—
ਤਾਂਹੀਓਂ ਅਸੀਂ ਚਿਰਦੇ ਸਾਂ,
ਆਰਿਆਂ ਦੇ ਨਾਲ ਵੀ ।
ਤਾਂਹੀਓਂ ਅਸੀਂ ਝੱਲਦੇ ਸਾਂ,
ਦੇਗਾਂ ਦੇ ਉਬਾਲ ਵੀ ।
ਤਾਂਹੀਓਂ ਅਸੀਂ ਗੱਡੀਆਂ ਦੇ,
ਅਗੇ ਮਾਰੀ ਛਾਲ ਵੀ ।
ਖੰਡਿਆਂ ਦੀ ਘੂਕ ਤਾਂਹੀਓਂ,
ਤੇਗਾਂ ਲਾਲੋਂ ਲਾਲ ਵੀ ।
ਤਾਂਹੀਓਂ ਰਣਤੱਤਿਆਂ ਦੇ,
ਜੂਝਵੇਂ ਕਮਾਲ ਵੀ ।
ਅਣਖ ਸਰਬੀਰਤਾ,
ਦਲੇਰੀ ਦਾ ਹੈ ਵਰ ਸਾਨੂੰ ।
ਬਾਜਾਂ ਵਾਲਾ ਨਾਲ ਸਾਡੇ,
ਫੇਰ ਕਾਹਦਾ ਡਰ ਸਾਨੂੰ ।
ਲਿਸ਼ਕਦੀਆਂ ਤੇਗਾਂ ਸਨ,
ਤੇਗਾਂ ਬਿਨਾਂ ਨੂਰ ਨਾ ਸੀ ।
ਸਿਰਾਂ ਨੂੰ ਝੁਕਾ ਲੈਣਾ,
ਸਾਡਾ ਦਸਤੂਰ ਨਾ ਸੀ ।
ਬੈਸਣਾ ਪਰਾਇਐ ਬਾਰ,
ਸਾਨੂੰ ਮਨਜ਼ੂਰ ਨਾ ਸੀ ।
ਅੱਗਾਂ ਅਸਾਂ ਫੱਕੀਆਂ,
ਚਟਾਨਾਂ ਨਾਲ ਖਹਿ ਲਿਆ ।
ਬਹੁਤ ਕੁਝ ਵੇਖਿਆ ਹੈ,
ਬਹੁਤ ਕੁਝ ਸਹਿ ਲਿਆ ।
ਘੋੜੇ ਦੀਆਂ ਕਾਠੀਆਂ ਤੇ
ਘਰਾਂ ਵਾਂਗੂ ਰਹਿ ਲਿਆ ।

★

# ★ ਬੇਨਤੀ ★

—ਸ: ਕਸ਼ਮੀਰਾ ਸਿੰਘ 'ਬਰਨਾਵਾਲਾ'

ਇਕੋ ਰਹਿਣੀ ਹੋਵੇ, ਇਕੋ ਕਹਿਣੀ ਹੋਵੇ,
ਇਕੋ ਬਹਿਣੀ ਹੋਵੇ, ਹੋਵੇ ਪਿਆਰ ਸਾਡਾ।
ਲੋਕੀਂ ਉੱਠ ਕੇ ਕਰਨ ਪ੍ਰਣਾਮ ਸਾਨੂੰ,
ਉੱਚਾ ਹੋ ਜਾਏ, ਏਨਾ ਕਿਰਦਾਰ ਸਾਡਾ।

ਲਏ ਉਗਾਹੀ, ਤੇ ਫੈਸਲਾ ਜੱਜ ਕਰ ਦਏ,
ਹੋ ਜਾਏ ਓਸ ਨੂੰ, ਏਨਾ ਇਤਬਾਰ ਸਾਡਾ।
ਦੀਨਾਂ ਦੁਖੀਆਂ ਦਾ ਦਰਦ ਵੰਡਾਉਣ ਖਾਤਰ,
ਹੋਵੇ ਜੂਝਣੇ ਲਈ ਮਨ ਤਿਆਰ ਸਾਡਾ।

ਝਗੜੇ ਝੇੜਿਆਂ ਤੋਂ ਉੱਪਰ ਹੋ ਜਾਈਐ,
ਲੋਕੀਂ ਕਰਨ ਪਏ ਸਾਰੇ ਸਤਿਕਾਰ ਸਾਡਾ।
ਮਿੱਠਾ ਬੋਲੀਏ ਛੱਡੀਏ ਪਿਆਰ ਕਿਰਨਾਂ,
ਲੋਕੀਂ ਵਧ ਕੇ ਕਰਨ ਦੀਦਾਰ ਸਾਡਾ।

ਮੰਦਾ ਕਿਸੇ ਵੀ ਸਖਸ਼ ਦਾ ਚਿਤਵੀਏ ਨਾ,
ਨਹੀਂ ਚਿਤਵੇਗਾ ਮੰਦਾ ਸੰਸਾਰ ਸਾਡਾ।
ਸਾਰੇ ਇਕੋ ਦੇ ਪੁੱਤ ਕਹਾ ਲਈਐ,
ਰਾਖਾ ਹੋਏ ਫਿਰ ਇਕੋ ਕਰਤਾਰ ਸਾਡਾ।

ਕਰਾਂ ਬੇਨਤੀ ਜੋੜ ਕੇ ਹੱਥ ਦੋਵੇਂ,
ਵਧੇ ਫੁੱਲੇ ਇਹ ਸਭ ਪਰਿਵਾਰ ਸਾਡਾ।
ਲੋਕੀਂ ਭੁੱਲ ਨਾ ਜਾਣ ਵੀ ਕਿਸੇ ਵੇਲੇ,
'ਬਰਨਾ ਵਾਲਿਆ' ਪਰਉਪਕਾਰ ਸਾਡਾ।



# ✱ ਖ਼ਾਲਸੇ ਦੀ ਮੰਜ਼ਿਲ ✱

ਸ: ਕਰਤਾਰ ਸਿੰਘ 'ਬਲੱਗਣ'

ਹੱਥ ਵਿਚ ਦਸਮੇਸ਼ ਦੇ, ਇਕ ਚਮਕਦੀ ਤਲਵਾਰ ਸੀ,
ਵਲਵਲੇ ਮਾਸੂਮ ਦੇ ਸਨ, ਜ਼ਿਦੇ ਤੇ ਮੁਸਕਾ ਰਹੇ ।
ਆਸ ਦੁਖੀਆਂ ਦੀ ਪਈ, ਹੱਸਦੀ ਸੀ ਧਾਰ ਤੇ,
ਦੇਸ਼ ਦੇ ਅਰਮਾਨ ਸਨ, ਉਹਦੇ ਤੇ ਪੈਲਾਂ ਪਾ ਰਹੇ ।

ਉਹਦੇ ਸਾਏ ਵਿਚ ਗਰੀਬ, ਆਬਾਦ ਹੁੰਦਾ ਸੀ ਪਿਆ,
ਸਾਮਰਾਜੀ ਕਿਲ੍ਹੇ ਸਨ, ਤਕ ਤਕ ਕੇ ਢਹਿੰਦੇ ਜਾ ਰਹੇ ।
ਉਹਦੇ ਪੈਰਾਂ ਵਿਚ ਥੱਕ ਕੇ, ਕੌਮ ਸੀ ਇਕ ਸੁੱਤੀ ਹੋਈ,
ਖਾਬ ਸਨ ਜਿਹਨੂੰ ਕਈ, ਆਜ਼ਾਦੀਆਂ ਦੇ ਆ ਰਹੇ ।

ਆ ਮੁਹਾਰੇ ਤੰਬੂ ਨੂੰ, ਉਸ ਨੇ ਉਤਾਂਹ ਜਾ ਚੁਕਿਆ,
ਡਰ ਕੇ ਨੀਲੇ ਅੰਬਰਾਂ ਨੂੰ, ਝੁਣਝਣੀ ਜਿਹੀ ਆ ਗਈ ।
ਜਿਹੜੀ ਬਿਜਲੀ ਨੂੰ, ਆਪਣੀ ਚਮਕ ਉੱਤੇ ਮਾਣ ਸੀ,
ਬੱਦਲਾਂ ਦੇ ਘੁੰਡ ਵਿਚ, ਉਹਨੂੰ ਤਰੇਲੀ ਆ ਗਈ ।

ਮੁਰਦਿਆਂ ਦੀ ਅਣਖ ਤੇ ਗੌਰਵ ਨੂੰ ਮੁੜ੍ਹਕਾ ਆ ਗਿਆ,
ਮਰਦ ਨੇ, ਜਦ ਦੇਸ਼ ਦੇ ਮਰਦਊ ਨੂੰ ਵੰਗਾਰਿਆ ।
ਬੁੱਢੜੇ ਆਕਾਸ਼ ਦੇ, ਪਾਪਾਂ ਦੀ ਕੋਠੀ ਕੰਬ ਗਈ,
ਜਦੋਂ ਧਰਤੀ ਤੇ ਖਲੋ ਕੇ, ਕਿਸੇ ਨਾਹਰਾ ਮਾਰਿਆ ।

ਦੱਬੀ ਹੋਈ ਗੈਰਤ ਦੇ, ਮੂੰਹ ਤੇ ਤਰੇੜਾਂ ਆ ਗਈਆਂ,
ਬੁਝਿਆ ਆਜ਼ਾਦੀ ਦਾ, ਕੋਈ ਕਨਕਊਆ ਮੁਸਕਾ ਰਿਹਾ ।
ਘੁੱਗੀਆਂ ਨੇ ਬਾਜ਼ ਨੂੰ, ਡਿੱਠਾ ਘੂਰਾਕੀ ਵੱਟ ਕੇ,
ਹਰਨੀਆਂ ਨੇ ਸ਼ੇਰ ਦੇ, ਲਾਗੇ ਖੰਗੂਰਾ ਮਾਰਿਆ ।

ਗੱਜ ਕੇ ਉਸ ਨੇ ਕਿਹਾ, ਜਾਗੋ ਚਿਰਾਂ ਦੇ ਸੁੱਤਿਓ,
ਏਸ ਦੁਨੀਆਂ ਵਿਚ ਕੋਈ, ਭੁਚਾਲ ਆਉਣ ਲੱਗਾ ਜੇ ।
ਆਓ ਡੀਕਾਂ ਲਾਓ ਤੇ ਰੱਜ ਰੱਜ ਪਿਆਕੇ ਪੀ ਲਵੋ,
ਜ਼ਿੰਦਗੀ ਦੇ ਅੱਜ ਮੈਂ, ਮੈਖਾਨੇ ਲੁਟਾਵਨ ਲੱਗਾ ਜੇ ।

ਘਸੇ ਹੋਏ ਮੱਥੇ ਦਿਆਂ, ਲੇਖਾਂ ਨੂੰ ਰੋਵਣ ਵਾਲਿਓ,
ਆਓ ਅੱਜ ਮੈਂ ਨਵੀਆਂ, ਤਕਦੀਰਾਂ ਬਣਾਵਨ ਲੱਗਾ ਹਾਂ ।

ਜ਼ਿੰਦਗੀ ਤੇ ਮੌਤ ਵਿਚ ਜੋ ਬੁਜ਼ਦਿਲੀ ਦੀ ਲੀਕ ਏ,
ਢਾਹ ਕੇ ਉਨ੍ਹਾਂ ਦੋਹਾਂ ਨੂੰ, ਕੱਠਿਆਂ ਬਿਠਾਵਨ ਲੱਗਾ ਹਾਂ ।

ਜ਼ੁਲਮ ਦੀ ਅਰਥੀ ਨੂੰ ਮੋਢਾ, ਦੇ ਸਕੇ ਏਸੇ ਲਈ,
ਤੱਦ ਤੁਹਾਡੇ ਮੋਢਿਆਂ ਤੇ, ਭਾਰ ਪਾਵਣ ਲੱਗਾ ਹਾਂ ।
ਸਾਮਰਾਜੀ ਖੰਡਰਾਂ ਉੱਤੇ, ਟਾਰ ਨਥਾਵੇਂ ਵਾਸਤੇ,
ਇਕ ਸੁਹਾਣੀ ਤੇ ਨਵੀਂ, ਦੁਨੀਆਂ ਬਣਾਵਨ ਲੱਗਾ ਹਾਂ ।

ਛੱਡ ਕੇ ਹੋਰਾਂ ਦੀਆਂ, ਜੂਠਾਂ ਤੇ ਚੁਗਲਾਂ ਖਾਣੀਆਂ,
ਗਿੱਦੜੋ, ਸ਼ੇਰਾਂ ਦੇ ਵਾਂਗੂ, ਢਿੱਡ ਭਰਨਾ ਸਿਖ ਲਓ ।
ਅਮਰ ਜੀਵਨ, ਮੌਤ ਦੀ ਘਾਟੀ 'ਚੋਂ ਮਿਲਦੇ ਲੰਘ ਕੇ,
ਮੌਤ ਦੇ ਵਣਜਾਰਿਓ ! ਪਹਿਲਾਂ ਮਰਨਾ ਸਿੱਖ ਲਓ ।

ਆ ਉਗੂਾਂ ! ਥਾਂ ਥਾਂ ਉੱਤੇ ਗਰਦਨ ਝੁਕਾਵਣ ਵਾਲਿਆ !
ਅੱਜ ਮੈਂ ਤੇਰੀ ਅਣਖ ਨੂੰ, ਮਗਰੂਰ ਹੁੰਦਾ ਵੇਖਣੈ ।
ਤੇਰੇ ਨਿਰਮਲ ਡੌਲਿਆਂ ਵਿਚ, ਪਾ ਕੇ 'ਹਿੰਮਤ' ਦੀ ਕਣੀ,
ਤੇਰੇ ਹਥੋਂ ਦੇਸ਼ ਦਾ, ਦੁੱਖ ਦੂਰ ਹੁੰਦਾ ਵੇਖਣੈ ।

ਬਾਲ ਕੇ ਜੋਤੀ, ਹਨੇਰੇ ਵਿਚ ਦਇਆ ਤੇ ਧਰਮ ਦੀ,
ਤੇਰੇ ਮਨ ਮੰਦਰ ਨੂੰ, ਨੂਰੋ ਨੂਰ ਹੁੰਦਾ ਵੇਖਣੈ ।
ਤੇਰੀ ਕਾਇਰਤਾ ਨੂੰ ਅੱਜ, 'ਮੁਹਕਮ' ਇਰਾਦੇ ਬਖਸ਼ ਕੇ,
ਤੇਰੇ ਪੈਰਾਂ 'ਚ ਪਰਬਤ, ਚੂਰ ਹੁੰਦਾ ਵੇਖਣੈ ।

ਰੱਖ ਦੇਵੇਂਗਾ ਤੂੰ ਜੇਕਰ, ਧੌਣ ਮੇਰੀ ਤੇਗ ਤੇ,
ਤੇਗ ਦੀ ਸਹੁੰ, ਸਾਹਿਬੇ-ਮੁਖਤਾਰ ਬਣ ਜਾਏਂਗਾ ਤੂੰ ।
ਚਾੜ੍ਹਣਾ ਤੈਨੂੰ ਨਹੀਂ, ਮਨਸੂਰ ਦੀ ਸੂਲੀ ਤੇ ਮੈਂ,
ਚੜ੍ਹ ਕੇ ਮੇਰੀ ਦਾਰ ਤੇ, ਸਰਦਾਰ ਬਣ ਜਾਏਂਗਾ ਤੂੰ ।

ਤੇਗ ਦੀ ਇਸ ਨਿਕੱੜੀ ਜਿਹੀ ਧਾਰ ਵਿਚੋਂ ਪਾਂਧੀਆ !
ਤੇਰੀ ਮੰਜ਼ਲ ਦੇ ਸੁਖਾਲੇ ਰਾਹ ਟੋਲੇ ਜਾਣਗੇ ।
ਉਲਝਣਾਂ ਦੇ ਵਾਸੀਆ, ਤਲਵਾਰ ਦੀ ਇਸ ਨੋਕ ਨਾਲ,
ਜ਼ਿੰਦਗੀ ਤੇਰੀ ਦੇ, ਗੁੱਝੇ ਭੇਤ ਖੋਲ੍ਹੇ ਜਾਣਗੇ ।

ਏਸ ਖੰਡੇ ਨਾਲ ਚੰਨਾ, ਤੇਰੀ ਬੁੱਝੀ ਚਿਖਾ ਚੋਂ,
ਅਣਖ ਦੇ ਕੁਝ ਭਖਦੇ, ਚਿੰਘਾੜ ਫਰੋਲੇ ਜਾਣਗੇ ।
ਸਿਦਕ ਦੀ ਮੰਡੀ 'ਚ ਬਹੁਤਾ, ਮੁੱਲ ਪੁਆਵਣ ਵਾਸਤੇ,
ਸਿਰਾਂ ਦੇ ਸੌਦੇ, ਏਸ ਤੱਕੜੀ ਨਾਲ ਤੋਲੇ ਜਾਣਗੇ ।

ਮੌਤ ਵਿਚੋਂ ਜ਼ਿੰਦਗੀ, ਮਿਲਦੀ ਏ ਜੀਵਨ ਜੋਗਿਆ,
ਫੁੱਲ ਦੀ ਜੇ ਲੋੜ ਹੋਵੇ, ਲੱਭਦਾ ਏ ਹਾਰ 'ਚੋਂ।
ਜੋ ਸਿਕੰਦਰ ਨੂੰ ਨਾ ਮਿਲਿਆ, ਅੰਤ ਤਕ ਆਬੇ-ਹਿਯਾਤ,
ਵੇਖ ਲੈਣਾ ਡੁੱਲ੍ਹਣਾ ਏ, ਅੱਜ ਮੇਰੀ ਤਲਵਾਰ 'ਚੋਂ।

ਛੰਡ ਕੇ ਖੰਭਾਂ ਨੂੰ, ਸਾਰਾ ਸਹਿਮ ਕੱਢ ਦੇ ਪੰਛੀਆ!
ਅੱਜ ਤੋਂ ਤੇਰੇ ਆਲ੍ਹਣੇ 'ਚ, ਬਿਜਲੀਆਂ ਪਾਲਾਂਗਾ ਮੈਂ।
ਰੀਝ ਪਏਗੀ ਵੇਖ ਕੇ, ਜਿਨ੍ਹਾਂ ਨੂੰ ਆਜ਼ਾਦੀ ਤੇਰੀ,
ਕੈਦੀਆ! ਤੇਰੇ ਲਈ, ਸੰਗਲ ਅਜਿਹੇ ਢਾਲਾਂਗਾ ਮੈਂ।

ਡੁੱਬਦੀ ਮੰਝਧਾਰ ਵਿਚ, ਜਿਹੜੀ ਕਿਨਾਰਾ ਲੱਭ ਲਏ,
ਤੇਰੇ ਲਈ ਅਣਤਾਰੂਆ, ਬੇੜੀ ਅਜਿਹੀ ਭਾਲਾਂਗਾ ਮੈਂ।
ਜ਼ਿੰਦਗੀ ਲੱਭੇ ਸੜਣ ਵਾਲੇ ਨੂੰ, ਜਿਸ ਦੀ ਲਾਟ 'ਚੋਂ,
ਭੰਬਟਾ! ਤੇਰੇ ਲਈ, ਦੀਵਾ ਅਜਿਹਾ ਬਾਲਾਂਗਾ ਮੈਂ।

ਤੇਰੇ ਠੰਡੇ ਹੌਕਿਆਂ ਵਿਚ ਝੱਖੜਾਂ ਦਾ ਜੋਸ਼ ਏ,
ਓਸ ਚੋਂ ਤਿੱਖਾ ਕੋਈ ਤੂਫਾਨ ਪੈਦਾ ਕਰਾਂਗਾ।
ਮੁਸ਼ਕਲਾਂ ਤੇ ਔਕੜਾਂ ਨੂੰ, ਗੋ ਕੇ ਤੇਰੇ ਲਹੂ ਵਿਚ,
ਦਰਦ ਦਾ ਪੁਤਲਾ ਕੋਈ, ਇਨਸਾਨ ਪੈਦਾ ਕਰਾਂਗਾ।

ਵੇਖਿਆ ਫਿਰ ਮੁਅਜਜ਼ਾ, ਦੁਨੀਆਂ 'ਚ ਵੇਖਣ ਵਾਲਿਆ,
ਤੇਗ ਵਿਚੋਂ ਸੋਮਾ, ਅੰਮ੍ਰਿਤ ਦਾ ਜਗਾ ਦਿੱਤਾ ਗਿਆ।
ਮੀਟੀਆਂ ਅੱਖਾਂ ਕਈ, ਕਈਆਂ ਦੇ ਦੀਦੇ ਪਾਟ ਗਏ,
ਜਦ ਜ਼ਿੰਦਗੀ ਨੂੰ ਮੌਤ ਦੀ, ਗੋਦੀ ਬਿਠਾ ਦਿੱਤਾ ਗਿਆ।

ਹੌਕਿਆਂ ਦੀ ਵਾਜ, ਘੀਕੇ ਹਾਸਿਆਂ ਵਿਚ ਬਦਲ ਗਈ,
ਜ਼ਿੰਦਗੀ ਦਾ ਸਹਿਮ, ਸਾਰਾ ਹੀ ਮੁਕਾ ਦਿੱਤਾ ਗਿਆ।
ਉੱਠੀਆਂ, ਝੁਕੀਆਂ ਹੋਈਆਂ ਧੌਣਾਂ, ਤੇ ਤਣੀਆਂ ਛਾਤੀਆਂ,
ਗਿੱਦੜਾਂ ਨੂੰ, ਸ਼ੇਰ ਦੇ ਜਾਮੇ 'ਚ ਪਾ ਦਿੱਤਾ ਗਿਆ।

ਦੁੱਖਾਂ ਦੀ ਭੱਠੀ 'ਚ ਪਾ ਕੇ, ਨਾਮ ਧਰ ਕੇ ਖਾਲਸਾ,
ਵੱਖਰੀ ਇਕ ਕੌਮ ਦੁਨੀਆਂ ਤੋਂ ਬਣਾ ਦਿੱਤੀ ਗਈ।
ਕੰਡਿਆਂ ਦੀ ਹਿੱਕ ਤੇ, ਖੰਜਰਾਂ ਦੀ ਧਾਰ ਤੇ,
ਖਾਲਸੇ ਦੀ ਆਖਰੀ, ਮੰਜ਼ਿਲ ਬਣਾ ਦਿੱਤੀ ਗਈ।



# * ਅਣਖੀਲਾ ਪੰਥ *

—ਸ: ਗੁਰਦਿਤ ਸਿੰਘ 'ਕੁੰਦਨ'

ਤੂੰ ! ਮੇਰੇ ਦਸਮੇਸ਼ ਦਾ ਸੁਪਨਾ, ਤੇਰਾ ਜਨਮ ਹੋਇਆ ਤਲਵਾਰੋਂ ।
ਅਣਖ ਨੇ ਦਿੱਤੀ ਗੁੜਤੀ ਤੈਨੂੰ, ਤੇਜ਼ ਖੰਡੇ ਦੀ ਧਾਰੋਂ ।

ਸੰਤ ਸਿਪਾਹੀ ਬਣ ਕੇ ਆਇਓਂ, ਤੂੰ ਤਾਂ ਧੁਰ ਦਰਬਾਰੋਂ ।
ਤਾਹੀਓਂ ਤੇਰਾ ਇਸ਼ਕ ਅਨੋਖਾ, ਹਰ ਰੰਗ ਵਿਚ ਸੰਸਾਰੋਂ ।

ਮੌਤ ਨੇ ਤੈਨੂੰ ਲੋਰੀਆਂ ਦਿੱਤੀਆਂ, ਬਹਿ ਤੀਰਾਂ ਦੀ ਛਾਵੇਂ ।
ਰੱਜ ਰੱਜ ਲਾਡ ਲਡਾਏ ਤੈਨੂੰ, ਖੂਨ ਦੇ ਸੋਹਲੇ ਗਾਵੇਂ ।

ਖੰਜਰ ਰਖੇਂ ਲਿਆ ਖਿਡੌਣੇ, ਤੂੰ ਖੇਡੇਂ ਮੁਸਕਾਵੇਂ ।
ਤੇਗਾਂ ਤੇ ਤੈਨੂੰ ਤੁਰਨ ਸਿਖਾਇਆ, ਮਤ ਠੋਹਕਰ ਖਾ ਜਾਵੇਂ ।

ਬਚਪਨ ਵਿਚ ਬਣਵਾਸੀ ਬਣਿਓਂ, ਛੱਡ ਤੁਰਿਉਂ ਰੰਗ ਰਲੀਆਂ ।
ਸੁੰਨੀਆਂ ਹੋਈਆਂ ਫੁਟ ਫੁਟ ਰੋਈਆਂ, ਅਨੰਦਪੁਰ ਦੀਆਂ ਗਲੀਆਂ ।

ਪਰਬਤ ਰਸਤਾ ਰੋਕ ਖਲੋ ਗਏ, ਮੂੰਹ ਅੱਡੇ ਸਨ ਗਾਰਾਂ ।
ਜੀਵਨ ਨਈਆ ਡੋਬਣ ਤੇਰੀ, ਆਈਆਂ ਬਾਈ ਧਾਰਾਂ ।

ਦੁਸ਼ਮਨ ਦੁਨੀਆਂ, ਦੂਰ ਟਿਕਾਣਾ, ਜ਼ਾਲਮ ਰਾਤ ਹਨੇਰੀ ।
ਪਰ ਮਾਹੀ ਦੇ ਨੈਣਾਂ ਕੀਤੀ, ਰੋਸ਼ਨ ਮੰਜ਼ਲ ਤੇਰੀ ।

ਸਰਸਾ ਤੇਰੇ ਮਨ ਦੀਆਂ ਲਾਟਾਂ, ਹੰਝੂਆਂ ਨਾਲ ਬੁਝਾਈਆਂ ।
ਲਹਿਰਾਂ ਦੇ ਬਣ ਗਏ ਪੰਘੂੜੇ, ਤੈਨੂੰ ਗੂੜੀਆਂ ਨੀਂਦਾਂ ਆਈਆਂ ।

ਨਿੱਕਾ ਜਿਹਾ ਕਾਫਲਾ ਤੇਰਾ, ਓਹ ਵੀ ਖਿੰਡ ਗਿਆ ਸਾਰਾ ।
ਮਸਾਂ ਮਸਾਂ ਪਰਵਾਰ ਜੋ ਜੁੜਿਆ, ਹੋ ਗਿਆ ਤਾਰਾ ਤਾਰਾ ।

ਹੋ ਗਏ ਕਈ ਚਮਕੌਰ ਦੇ ਵਾਸੀ, ਤੁਰ ਗਿਆ ਕਿਧਰੇ ਮਾਹੀ ।
ਚੰਦ ਬਣਕੇ 'ਸਰਹੰਦ' ਵਿਚ ਚਮਕੇ, ਦੋ ਅਰਸ਼ਾਂ ਦੇ ਰਾਹੀ ।

ਬਾਲ ਉਮਰ ਵਿਚ ਬੇ-ਪਰਵਾਹ, ਤੂੰ ਦਸੀ ਪ੍ਰੀਤ ਨਿਭਾਣੀ ।
ਖੂਨ ਡੋਹਲ ਕੇ ਰੰਗਲੀ ਕੀਤੀ, ਆਪਣੀ ਦਰਦ ਕਹਾਣੀ ।

ਸਮਾਂ ਬੀਤਿਆ, ਕੀ ਦਸਾਂ ਮੈਂ, ਨਾਲ ਤੇਰੇ ਕੀ ਬੀਤੀ ।
'ਕਾਨੂਆਣ' ਜੰਗਲ ਅੰਦਰ, ਤੂੰ ਘੋਰ ਤਪੱਸਿਆ ਕੀਤੀ ।

ਆਰੇ ਹੇਠ ਸਮਾਧੀ ਤੇਰੀ, ਲੋਕਾਂ ਲਗਦੀ ਵੇਖੀ ।
ਮਨ ਮੰਦਰ ਵਿਚ ਜੋਤ ਨੂਰਾਨੀ, ਲਟ ਲਟ ਜਗਦੀ ਵੇਖੀ ।

ਅੰਗ ਅੰਗ ਦਾ ਮਣਕਾ ਮਣਕਾ, ਮਾਲਾ ਵਿਚ ਪਰੋਇਆ।
ਸੜਿਆ ਤੂੰ ਪਰਵਾਨਾ ਬਣ ਖਣ, ਤੇਰਾ ਇਸ਼ਕ ਨਾ ਠੰਡਾ ਹੋਇਆ।

ਤੂੰ ਮੇਰੇ ਦਸਮੇਸ਼ ਦਾ ਸੁਪਨਾ, ਤੇਰਾ ਜਨਮ ਹੋਇਆ ਤਲਵਾਰੋਂ।
ਅਣਖ ਨੇ ਦਿੱਤੀ ਗੁੜ੍ਹਤੀ ਤੈਨੂੰ, ਤੇਜ ਖੰਡੇ ਦੀ ਧਾਰੋਂ।

ਬਚਪਨ ਗਿਆ ਜਵਾਨੀ ਆਈ, ਤੇਰੇ ਨੈਣ ਬਣੇ ਅੰਗਿਆਰੇ।
ਤੇਗ ਤੇਰੀ ਨੇ ਛੱਡੀਆਂ ਲਾਟਾਂ, ਫੂਕੇ ਦੁਸ਼ਮਣ ਸਾਰੇ।

ਗੁਸੇ ਨਾਲ ਨਿਗਾਹ ਦੇ ਵਿਚੋਂ, ਜਾਂ ਅਗਨ ਬਾਣ ਤੂੰ ਮਾਰੇ।
ਪੈਰਾਂ ਦੇ ਵਿਚ ਡਿਗੇ ਸੜ ਕੇ, ਕਈ ਅੰਬਰ ਦੇ ਤਾਰੇ।

ਲੂਸ ਗਏ 'ਜਮਰੌਦ' ਦੇ ਪਰਬਤ, 'ਖ਼ੈਬਰ' ਕੋਲੇ ਕੀਤਾ।
'ਸੋਨ ਚਿੜੀ' ਦਾ ਖ਼ੂਨ ਸੀ ਜਿੱਥੇ, ਇਲਾਂ ਬਹਿ ਕੇ ਪੀਤਾ।

'ਕਾਬਲ' ਦੇ ਲਹੂ ਭਰੇ ਇਰਾਦੇ, ਇਕ ਇਕ ਕਰਕੇ ਸਾੜੇ।
'ਗਜ਼ਨੀ' ਦੇ ਬਾਜ਼ਾਰਾਂ ਅੰਦਰ, ਭੜਕ ਉੱਠੇ ਚੰਗਿਆੜੇ।

ਸੁਰਗ ਬਣੀ ਪੰਜਾਬ ਦੀ ਧਰਤੀ, ਮਹਿਕ ਪਈਆਂ ਗੁਲਜ਼ਾਰਾਂ।
ਮਿੱਟੀ ਵਿਚੋਂ ਉੱਠ ਖਲੋਈਆਂ, ਫੁੱਲਾਂ ਸਣੇ ਬਹਾਰਾਂ।

ਵਤਨਾਂ ਵੱਲ ਪ੍ਰਦੇਸੀ ਰਾਹੀਆਂ, ਲਈਆਂ ਮੋੜ ਮੁਹਾਰਾਂ।
ਮਾਨ ਸਰੋਵਰ ਆਣ ਵਸਾਏ, ਫਿਰ ਹੰਸਾਂ ਦੀਆਂ ਡਾਰਾਂ।

ਹੰਝੂ ਪੂੰਝ ਲਏ ਮਜ਼ਲੂਮਾਂ, ਗੀਤ ਖੁਸ਼ੀ ਦੇ ਗਾਏ।
ਪੰਜਾਂ ਨਦੀਆਂ ਰਾਹ ਤੇਰੇ ਵਿਚ, ਆਪਣੇ ਨੈਣ ਵਛਾਏ।

ਕੰਡਿਆਂ ਵਿਚ ਵੀ ਕੋਮਲ ਕਲੀਆਂ, ਫੁਲਦੀਆਂ ਫਲਦੀਆਂ ਰਹੀਆਂ।
ਜੂਹ ਤੇਰੀ ਵਿਚ ਬੱਬਰ ਸ਼ੇਰਾ, ਗਊਆਂ ਪਲਦੀਆਂ ਰਹੀਆਂ।

ਪਰ ਟੁੱਟੀ ਪੀਂਘ ਹੁਲਾਰਿਓਂ ਤੇਰੀ, ਵਰਤ ਗਈਆਂ ਤਕਦੀਰਾਂ।
ਹੋਣੀ ਅੱਗੇ ਕਹਿਣ ਸਿਆਣੇ, ਨਾ ਚੱਲਣ ਤਕਦੀਰਾਂ।

ਸੁੰਨੀ ਹੋ ਗਈ ਮਹਿਫਲ ਤੇਰੀ, ਤੁਰ ਗਿਆ ਤੇਰਾ ਸਾਕੀ।
ਜਾਮ ਮੁਹੱਬਤ ਦੇ ਜੋ ਦੇਵੇ, ਨਾ ਕੋਈ ਰਹਿ ਗਿਆ ਬਾਕੀ।

ਆਪ ਮੁਹਾਰੇ ਐਨੀ ਪੀ ਲਈ, ਹੋ ਗਿਆ ਮਸਤ ਦੀਵਾਨਾ।
ਹੱਥੀਂ ਤੋੜ ਸੁਰਾਹੀਆਂ ਲਈਆਂ, ਫੂਕ ਲਿਆ ਮੈਖਾਨਾ।

ਖੁਲ੍ਹੀ ਅੱਖ ਜਾਂ ਸੁਰਤ ਸੰਭਾਲੀ, ਗਲ ਵਿਚ ਦਿਸੀਆਂ ਲੀਰਾਂ।
ਹੱਥਾਂ ਦੇ ਵਿਚ ਹਥਕੜੀਆਂ ਸੀ, ਪੈਰਾਂ ਵਿਚ ਜੰਜ਼ੀਰਾਂ।

ਟੁੱਟੇ ਲੱਕ ਕਮਾਨਾਂ ਦੇ ਸੀ, ਸਿਰੀਆਂ ਸੁੱਟੀਆਂ ਤੀਰਾਂ ।
ਢਾਲਾਂ ਦੇ ਪਰਛਾਵੀਂ ਲੁਕੀਆਂ, ਸਹਿਮ ਸਹਿਮ ਸ਼ਮਸ਼ੀਰਾਂ ।

ਤੂੰ ਮੇਰੇ ਦਸਮੇਸ਼ ਦਾ ਸੁਪਨਾ, ਤੇਰਾ ਜਨਮ ਹੋਇਆ ਤਲਵਾਰੋਂ ।
ਅਣਖ ਨੇ ਦਿੱਤੀ ਗੁੜ੍ਹਤੀ ਤੈਨੂੰ, ਤੇਜ਼ ਖੰਡੇ ਦੀ ਧਾਰੋਂ ।

ਹਥਕੜੀਆਂ ਜੰਜ਼ੀਰਾਂ ਹੁੰਦਾ, ਨਹੀਂ ਮਰਦਾਂ ਦਾ ਗਹਿਣਾ ।
ਮਿਹਣਾ ਸ਼ੇਰਾਂ, ਬਾਜ਼ਾਂ ਲਈ ਹੈ, ਪਿੰਜਰੇ ਦੇ ਵਿਚ ਰਹਿਣਾ ।

ਆਜ਼ਾਦੀ ਦੇ ਦਾਅ ਉੱਤੇ ਤੂੰ, ਸਭ ਕੁਝ ਆਪਣਾ ਲਾਇਆ ।
ਦੇਸ਼ ਲਈ ਤੂੰ ਪਾਣੀ ਵਾਂਗੂੰ, ਆਪਣਾ ਲਹੂ ਵਹਾਇਆ ।

ਮੁਕੀ ਰਾਤ ਵਤਨ ਦੀ ਕਾਲੀ, ਹੋਇਆ ਆਣ ਸਵੇਰਾ ।
ਪਰ ਤੇਰੇ ਘਰ ਅਗੇ ਨਾਲੋਂ, ਵੱਧ ਗਿਆ ਹੋਰ ਅਨ੍ਹੇਰਾ ।

ਧੁੰਧਲਾ ਧੁੰਧਲਾ ਦਿਸਦਾ ਮੈਨੂੰ, ਤੇਰਾ ਚਾਰ ਚੁਫੇਰਾ ।
ਆਪਣੇ ਵੀ ਹੋ ਗਏ ਬਿਗਾਨੇ, ਨਾ ਕੋਈ ਸਜਣ ਤੇਰਾ ।

ਤੇਰੇ ਲਈ ਪਰਾਈਆਂ ਹੋਈਆਂ, ਆਪਣੇ ਦੇਸ ਦੀਆਂ ਜੂਹਾਂ ।
ਵੇਖ ਵੇਖ ਕੇ ਤੜਫ ਰਹੀਆਂ ਨੇ, ਸਿੱਖ ਰਾਜ ਦੀਆਂ ਰੂਹਾਂ ।

ਪਰ ਘਬਰਾ ਨਾ ਸੰਤ ਸਿਪਾਹੀਆ ! ਮੰਨ ਕੁਦਰਤ ਦੇ ਭਾਣੇ ।
ਕਲਗੀਧਰ ਦੀ ਜੋਤ ਨਹੀਂ ਬੁਝਣੀ, ਸਮੇਂ ਬੀਤ ਨੇ ਜਾਣੇ ।

ਜੀਊਂਦੀ ਅਣਖ ਦੀ ਕੀਮਤ ਪੈਂਦੀ, ਸਦਾ ਜ਼ਮਾਨੇ ਅੰਦਰ ।
ਮੁਰਦਾ ਦਿਲ ਕਈ ਰੁਲਦੇ ਫਿਰਦੇ, ਏਸ ਵੀਰਾਨੇ ਅੰਦਰ ।

ਜੀਵਨ-ਜੋਤ ਬੁਝਣ ਤੋਂ ਪਹਿਲਾਂ, ਇਕ ਸਧਰ ਹੈ ਮੇਰੀ ।
ਨਵੇਂ ਕੇਸਰੀ ਬਾਣੇ ਦੇ ਵਿਚ, ਸੂਰਤ ਵੇਖਾਂ ਤੇਰੀ ।

ਅਣਖ ਤੇ ਜਜ਼ਬੇ ਜਾਗਣ ਮੁੜ ਕੇ, ਪਲਟ ਜਾਣ ਤਕਦੀਰਾਂ ।
ਤੇਗ ਕੇਰੀ ਦੇ ਤਾਲ ਤੇ ਨੱਚਣ, ਫੇਰ ਝਨਾਂ ਦੀਆਂ ਲਹਿਰਾਂ ।

ਤੂੰ ਮੇਰੇ ਦਸਮੇਸ਼ ਦਾ ਸੁਪਨਾ, ਤੇਰਾ ਜਨਮ ਹੋਇਆ ਤਲਵਾਰੋਂ ।
ਅਣਖ ਨੇ ਦਿੱਤੀ ਗੁੜ੍ਹਤੀ ਤੈਨੂੰ, ਤੇਜ਼ ਖੰਡੇ ਦੀ ਧਾਰੋਂ ।

